# ਵਰਿਆਮ

ਜੂਨ ੧੯੮੫

੨/੫੦



ਫੇਰ ਸਿਰਾਂ ਤੇ ਛਾਇਆ ਅੰਬਰ ਤਿੜਕ ਗਿਆ
ਫਿਰ ਰੁੱਖਾਂ ਦੀਆਂ ਛਾਵਾਂ ਹੋਈਆਂ ਛੱਲਣੀਆ
ਇਹਨਾਂ ਸ਼ੱਖੜਾਂ ਚੋਂ ਸੀ ਰੁੱਤਾਂ ਲੰਘਣੀਆਂ

—ਸੁਖਵੰਤ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

**ਵਰਿਆਮ** ਜੂਨ ੧੯੮੫

ਜਿਲਦ ੧੦ ਅੰਕ ੯

ਸੰਪਾਦਕ : ਜਗਦੀਸ਼ ਸਿੰਘ

ਤਤਕਰਾ



ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.

Office Address
Monthly WARIAM
(Punjabi)
Ladowali Road
(Near Madan Flour Mill)
Jalandhar-144001
Phone : 71204 PP

## ਵਰਿਆਮ ਲਈ ਸਹਿਯੋਗ

—ਬੀਬੀ ਮਨਜੀਤ ਕੌਰ ਮੰਡੀ ਵਾਲੇ ਪਿਛਲੇ ਦਿਨੀਂ ਅਕਾਲ ਚਲਾਣਾ ਕਰ ਗਏ। ਉਹਨਾਂ ਦੇ ਪਤੀ ਸੰਤ ਜਗਪਾਲ ਸਿੰਘ ਵਲੋਂ ਨਾਮਧਾਰੀ ਧਰਮਸ਼ਾਲਾ ਮੰਡੀ ਵਿਚ ਬੀਬੀ ਜੀ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਪੁਆਇਆ ਗਿਆ। ਇਸ ਅਵਸਰ ਤੇ ਲੰਗਰ ਸ੍ਰੀ ਭੈਣੀ ਸਾਹਿਬ ਤੋਂ ਇਲਾਵਾ ਵਰਿਆਮ ਵਾਸਤੇ ੨੧/- ਰੁਪੈ ਸਹਾਇਤਾ ਦਿਤੀ ਗਈ (ਬਦਸਤ ਸ: ਪ੍ਰੀਤਮ ਸਿੰਘ ਮੰਡੀ)।

—ਸ: ਮਹਿੰਦਰ ਸਿੰਘ ਜੀ ਡੀਫੈਂਸ ਕਾਲੋਨੀ ਜਲੰਧਰ ਵਾਲਿਆਂ ਆਪਣੇ ਘਰ ਵਿਚ ਹਵਨ ਕਰਵਾਇਆ ਵਰਿਆਮ ਵਾਸਤੇ ੧੧ ਰੁਪੈ ਸਹਾਇਤਾ ਭੇਜੀ ਗਈ।

# ਤਨਜ਼ਾਨੀਆ ਵਿਚ ਹੋਲਾ ਪੁਰਬ

ਨਾਮਧਾਰੀ ਸੰਗਤ ਤਨਜ਼ਾਨੀਆ ਦੀ ਬੇਨਤੀ ਤੇ ਤਨਜ਼ਾਨੀਆ ਦੀ ਰਾਜਧਾਨੀ ਦਾਰਾ ਸਲਾਮ ਵਿਚ ਇਸ ਮਹੀਨੇ ਦੇ ਅੰਤ ਉਤੇ "ਹੋਲਾ-ਸਮਾਗਮ" ਹੋ ਰਿਹਾ ਹੈ। ਵੈਸੇ ਤਾਂ ਹਰ ਸਾਲ ਹੀ ਭਾਰਤ ਦੇ ਕਿਸੇ ਨਾ ਕਿਸੇ ਥਾਂ ਨਾਮਧਾਰੀ ਹੋਲੇ ਦਾ ਸਮਾਗਮ ਹੁੰਦਾ ਹੈ (ਮਾਰਚ ਵਿਚ ਦਿੱਲੀ 'ਚ ਹੋਇਆ ਸੀ) ਪਰ ਭਾਰਤ ਚੋਂ ਬਾਹਰ ਵਸਦੀਆਂ ਸੰਗਤਾਂ ਆਪਣੇ ਦੇਸ਼ ਧਰਮ ਅਤੇ ਸੰਸਕ੍ਰਿਤੀ ਨਾਲ ਜੁੜੇ ਰਹਿਣ ਵਾਸਤੇ ਹੋਲੇ ਦੇ ਦੁਹਰੇ ਸਮਾਗਮ ਅਪਣੇ ਅਪਣੇ ਮੁਲਕ ਵਿਚ ਰਚਦੀਆਂ ਰਹੀਆਂ ਹਨ। ਯੂਗੰਡਾ, ਥਾਈਲੈਂਡ, ਬਰਤਾਨੀਆ ਦੇ ਹੋਲਿਆਂ ਬਾਅਦ ਇਸ ਵਾਰ ਤਨਜ਼ਾਨੀਆ ਦੀ ਨਾਮਧਾਰੀ ਸੰਗਤ ਨੇ ਉਦਮ ਕੀਤਾ ਹੈ ਜਿਸ ਨੂੰ ਪਰਵਾਨਗੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿਤੀ ਹੈ। ਦਿੱਲੀ ਹੋਲੇ ਦੇ ਅਵਸਰ ਤੇ ਤਨਜ਼ਾਨੀਆ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਸਰਵੰਤ ਸਿੰਘ ਪਾਲ਼ਰੇ ਅਤੇ ਪ੍ਰਮੁਖ ਨਾਮਧਾਰੀ ਸ: ਦਇਆ ਸਿੰਘ ਮਠਾੜੂ, ਸ੍ਰੀ ਬੀਰ ਚੰਦ, ਸ੍ਰੀ ਮੋਹਨ ਲਾਲ, ਸ: ਜਗਜੀਤ ਸਿੰਘ ਆਦਿਕ ਆਏ ਸਨ ਅਤੇ ਉਹਨਾਂ ਤਨਜ਼ਾਨੀਆ ਵਿਚ ਹੋ ਰਹੇ ਹੋਲੇ ਦੀ ਪ੍ਰਾਹੁਣਾਚਾਰੀ ਵਾਸਤੇ ਬਹੁਤ ਉਤਸ਼ਾਹ ਪ੍ਰਗਟਾਇਆ ਸੀ। ਉਹਨਾਂ ਸੰਗਤਾਂ ਅੱਗੇ ਬੇਨਤੀ ਕੀਤੀ ਸੀ ਕਿ ਉਹ ਹੁਮਹੁਮਾ ਕੇ ਉਥੇ ਪੁਜਣ।

ਇਸ ਸਮਾਗਮ ਤੇ ਦੇਸ਼ਾਂ ਵਦੇਸ਼ਾਂ ਵਿਚੋਂ ਨਾਮਧਾਰੀ ਸੰਗਤਾਂ ਪੁਜ ਰਹੀਆਂ ਹਨ ਅਤੇ ਇਕ ਜਥਾ ਪਹਿਲਾਂ ਹੀ ਪੁਜ ਕੇ ਧਰਮ ਕਾਰਜਾਂ ਨੂੰ ਨੇਪਰੇ ਚਾੜ੍ਹ ਰਿਹਾ ਹੈ।

ਜਿਥੇ ਤਨਜ਼ਾਨੀਆ ਵਾਸੀ, ਨਾਮਧਾਰੀ ਗੁਰ ਰੀਤ ਅ ਮਰਿਆਦਾ ਅਨੁਸਾਰ ਦੀਵਾਨ ਨਾਮ ਸਿਮਰਨ ਅਨੰਦ ਕਾਰਜ ਆਦਿ ਦੇ ਪ੍ਰੋਗਰਾਮ ਵੇਖਣਗੇ ਉਥੇ ਨਾਮਧਾਰੀ ਹਾਕੀ ਦੀ ਟੀ ਤਨਜ਼ਾਨੀਆ ਦੀ ਕੌਮੀ ਟੀਮ ਨਾਲ ਮੈਚ ਵੀ ਖੇਡੇਗੀ।

ਨਾਮਧਾਰੀ ਪਰਚਾਰਕ, ਕੀਰਤਨਕਾਰ, ਸੰਗੀਤਕਾਰ ਕਵੀ, ਲੇਖਕ, ਪੱਤਰਕਾਰ, ਪਰਬੰਧਕ ਸੰਤ ਮਹੰਤ ਅ ਮਹਾਂਪੁਰਸ਼ ਪੁਜ ਰਹੇ ਹਨ।

ਤਨਜ਼ਾਨੀਆ ਦੀ ਛੋਟੀ ਜਿਹੀ ਸੰਗਤ ਨੇ ਬਹੁਤ ਵੱ ਕਾਰਜ ਆਰੰਭਿਆ ਹੈ ਅਸੀਂ ਇਸ ਦੀ ਸਫਲਤਾ ਵਾਸ ਅਰਦਾਸ ਕਰਦੇ ਹਾਂ।

—ਜਗਦੀਸ਼ ਸਿੰ

# ਅਜੋਕੀ ਸਥਿਤੀ ਤੇ ਇਕ ਝਾਤ

—ਟ੍ਰਾਂਜ਼ਿਸਟਰ—ਬੰਬ ਧਮਾਕੇ

—ਅਤਿਵਾਦ ਅਤੇ ਕਾਂਗਰਸ

—ਅਤਿਵਾਦ ਅਤੇ ਸਿੱਖ

—ਗੁਰੂ ਅਰਜਨ ਤੋਂ ਰੋਸ਼ਨੀ ਲਵੋ

—ਦਿੱਲੀ ਵਿਚ ਅਤੇ ਹੋਰ ਥਾਈਂ ਹੋਏ ਟ੍ਰਾਂਜ਼ਿਸਟਰ-ਬੰਬ ਧਮਾਕਿਆਂ ਨਾਲ ਭਾਰਤ ਵਿਚ ਆਤੰਕਵਾਦ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਏ ਸ਼ੁਰੂ ਹੋਇਆ ਹੈ। ਅਸਲੋਂ ਹੀ ਨਿਰਦੋਸ਼ ਵਿਅਕਤੀ ਬੱਚੇ, ਬੁੱਢੇ ਅਤੇ ਇਸਤਰੀਆਂ ਇਹਨਾਂ ਧਮਾਕਿਆਂ ਨਾਲ ਮਰੇ ਹਨ। ਜਿਨ੍ਹਾਂ ਦਾ ਸਿਆਸਤ ਨਾਲ ਕਿਤੇ ਦੂਰ ਦਾ ਵੀ ਸੰਬੰਧ ਨਾ ਹੋਵੇ ਉਹਨਾਂ ਦਾ ਇਸ ਤਰ੍ਹਾਂ ਬੇਤਰਸੀ ਨਾਲ ਉਡਾਇਆ ਜਾਣਾ ਅਤੀ ਨਿੰਦਣਯੋਗ ਘਟਨਾ ਹੈ। ਇਹ ਕਾਰੇ ਕਰਨ ਵਾਲਿਆਂ ਦਾ ਇੱਕੋ ਇਕ ਉਦੇਸ਼, ਮੁਲਕ ਵਿਚ ਅਫਰਾ ਤਫਰੀ ਅਤੇ ਅਰਾਜਕੀ ਪੈਦਾ ਕਰਨਾ ਹੈ। ਹਿੰਦੂਆਂ ਸਿੱਖਾਂ ਨੂੰ ਆਪਸ ਵਿਚ ਲੜਾਉਣ ਦੀ ਗੂੜ੍ਹੀ ਅਤੇ ਘਿਨਾਉਣੀ ਚਾਲ ਹੈ।

ਆਪਣੇ ਰਾਜਸੀ ਨਿਸ਼ਾਨਿਆਂ ਦੀ ਪ੍ਰਾਪਤੀ ਵਾਸਤੇ ਅਗੇ ਵੀ ਆਤੰਕਵਾਦੀ ਲਹਿਰਾਂ ਚਲਦੀਆਂ ਰਹੀਆਂ ਹਨ ਪਰ ਉਹਨਾਂ ਵਿਚ ਸਰਕਾਰ ਜਾਂ ਮੁਖਾਲਫ ਗਰੁਪਾਂ ਨੂੰ ਨਿਸ਼ਾਨਾ ਬਣਾਇਆ ਜਾਂਦਾ ਸੀ। ਪਰ ਹੁਣ ਜੋ ਹੋਇਆ ਹੈ ਇਸ ਨੇ ਕਿਸੇ ਵੀ 'ਕਾਜ' ਨੂੰ ਬਲ ਨਹੀਂ ਦਿਤਾ। ਅੱਜ ਹਰ ਵਿਅਕਤੀ ਖਾਸ ਕਰਕੇ ਸਿੱਖ ਭਾਈਚਾਰਾ ਤਾਂ ਅਤਿਅੰਤ ਦੁਖੀ ਅਤੇ ਭੈ-ਭੀਤ ਹੈ। ਉਹਨਾਂ ਦੇ ਨਾਮ ਨਾਲ ਇਹ ਕਾਰੇ ਜੁੜੇ ਜਾਂਦੇ ਹਨ। ਜੇ ਕਿਸੇ ਨਿਸ਼ਾਨੇ ਵਾਸਤੇ ਸਿੱਖਾਂ ਦੀਆਂ ਕੁਝ ਪਾਰਟੀਆਂ ਜਾਂ ਗਰੁਪ ਲੜ ਵੀ ਰਹੇ ਹਨ ਤਾਂ ਇਹ ਧਮਾਕੇ ਉਹਨਾਂ ਪ੍ਰਾਪਤੀਆਂ ਦੇ ਬਿਲਕੁਲ ਉਲਟ ਅਸਰ ਰਖਦੇ ਹਨ। ਇਹ ਕਾਰੇ ਕਰਨ ਵਾਲੇ ਪਾਗਲਾਂ ਨੇ ਜਿਥੇ ਦੇਸ਼ ਦੇ ਹਿਤਾਂ ਅਤੇ ਸੁਰੱਖਿਆ ਨੂੰ ਨੁਕਸਾਨ ਪਹੁੰਚਾਇਆ ਹੈ ਉਥੇ ਸਿੱਖ ਪਾਰਟੀਆਂ ਦੀ ਸਾਖ ਨੂੰ ਵੀ ਬਹੁਤ ਧੱਕਾ ਲਾਇਆ ਹੈ।

ਇਸ ਦੁਰਘਟਨਾ ਚੱਕਰ ਦੇ ਫਲ-ਸਰੂਪ ਬਹੁਤ ਘਿਨਾਉਣਾ ਘਲੂਘਾਰਾ ਵਾਪਰ ਸਕਦਾ ਸੀ ਪਰ ਇਸ ਵਾਰ ਭਾਰਤ ਸਰਕਾਰ ਨੇ ਸੁਚੇਤ ਹੋਕੇ ਕਿਸੇ ਵੀ ਜਵਾਬੀ ਹਿੰਸਾ ਨੂੰ ਰੋਕੀ ਰਖਿਆ ਹੈ। ਇਹ ਚੰਗੀ ਗੱਲ ਸੀ ਅਤੇ ਸਿੱਖਾਂ ਦੇ ਅੰਦਰ ਜੋ ਅਸੁਰੱਖਿਆ ਦੀ ਭਾਵਨਾ ਪੈਦਾ ਹੋ ਗਈ ਸੀ ਉਹ ਕੁਝ ਦੂਰ ਹੋਇਆ ਹੈ। ਇਹ ਤਸੱਲੀ ਵਾਲੀ ਗੱਲ ਹੈ ਜੋ ਅਕਾਲੀ ਦਲ ਦੇ ਸਭ ਆਗੂਆਂ ਨੇ ਬੰਬ ਧਮਾਕਿਆਂ ਦੀ ਨਿਖੇਧੀ ਡਟਕੇ ਕੀਤੀ ਹੈ ਅਤੇ ਆਤੰਕਵਾਦ ਅਤੇ ਅਤਿਵਾਦ ਦੇ ਖਿਲਾਫ ਆਪਣਾ ਮੂੰਹ ਖੋਲਣਾ ਸ਼ੁਰੂ ਕੀਤਾ ਹੈ। ਅਕਾਲੀ ਆਗੂਆਂ ਨੂੰ ਜੇ ਇਹ ਸਮਝ ਆ ਜਾਵੇ ਕਿ ਅਤਿਵਾਦ ਅਤੇ ਆਤੰਕਵਾਦ ਨੇ ਉਹਨਾਂ ਦੇ ਕਾਜ ਨੂੰ ਅਗੇ ਹੀ ਬਹੁਤ ਭਾਰੀ ਨੁਕਸਾਨ ਪਹੁੰਚਾਇਆ ਹੈ ਅਤੇ ਜੇ ਉਹ ਇਸ ਦੇ ਅਗੇ ਕੰਡੇ ਰੋਕਣੇ ਬੱਢ ਦੇਣ ਤਾਂ ਹੀ ਦੇਸ਼ ਅਤੇ ਸਿੱਖਾਂ ਦਾ ਬਚਾਅ ਹੈ।

—o—

—ਚੰਡੀਗੜ੍ਹ ਵਿਚ ਮਾਰੇ ਜਾਣ ਵਾਲੇ ਅਤਿਵਾਦੀ ਗੁਰਿੰਦਰ ਸਿੰਘ ਦੇ ਕਾਂਗਰਸੀ ਲੀਡਰਾਂ ਨਾਲ ਸੰਬੰਧਾਂ ਬਾਰੇ ਅਖਬਾਰਾਂ ਵਿਚ ਖਬਰਾਂ ਛਪੀਆਂ ਹਨ ਅਤੇ ਕਈ ਗੰਭੀਰ ਦੋਸ਼ ਵੀ ਲਗੇ ਹਨ। ਅਖਬਾਰਾਂ ਵਿਚ ਛਪੀਆਂ ਖਬਰਾਂ ਅਨੁਸਾਰ ਤਾਂ ਕਈ ਅਤਿਵਾਦੀ ਕਾਂਗਰਸ ਦੇ ਸੌ ਸਾਲਾ ਸਮਾਗਮ ਤੇ ਵੀ ਵੇਖੇ ਗਏ। ਇਹ ਬਹੁਤ ਗੰਭੀਰ ਦੋਸ਼ ਹੈ। ਸੰਤ ਲੌਂਗੋਵਾਲ ਤਾਂ ਇਹ ਕਹਿ ਰਹੇ ਹਨ ਕਿ ਕੋਈ ਕਮਿਸ਼ਨ ਬੈਠੇ ਤਾਂ ਉਹ ਦੋਸ਼ ਸਾਬਤ ਵੀ ਕਰ ਦੇਣਗੇ।

ਅਸੀਂ ਸਮਝਦੇ ਹਾਂ ਕਿ ਦੇਸ਼ ਵਿਚ ਗੜਬੜੀ ਅਤੇ ਦਹਿਸ਼ਤ ਫੈਲਾਉਣ ਵਿਚ ਜਿਸ ਪਾਰਟੀ ਜਾਂ ਵਿਅਕਤੀ ਦਾ ਮਾੜਾ ਜਿਹਾ ਹੱਥ ਵੀ ਹੋਵੇ ਉਸ ਨੂੰ ਸਿਝਣਾਂ ਸਰਕਾਰ ਦਾ ਪਹਿਲਾ ਕੰਮ ਹੋਣਾ ਚਾਹੀਦਾ ਹੈ।

ਅਸੀਂ ਇਸ ਸਥਿਤੀ ਵਿਚ ਤਾਂ ਨਹੀਂ ਕਿ ਅਖਬਾਰਾਂ ਵਿਚ ਛਪੀਆਂ ਖਬਰਾਂ ਦੇ ਸਹੀ ਜਾਂ ਗਲਤ ਹੋਣ ਬਾਰੇ ਫੈਸਲਾ ਦੇਵੀਏ ਪਰ ਇਕ ਗੱਲ ਕਹਿਣੀ ਚਾਹਾਂਗੇ ਕਿ ਸਰਕਾਰ ਨੇ ਇਕ ਕਾਨੂੰਨ ਬਣਾਇਆ ਹੈ ਜਿਸ ਵਿਚ ਦੋਸ਼ੀ ਨੂੰ ਆਪ ਸਿੱਧ ਕਰਨਾ ਹੋਵੇਗਾ ਕਿ ਉਹ ਅਤਿਵਾਦ ਦਾ ਦੋਸ਼ੀ ਨਹੀਂ। ਅਖਬਾਰਾਂ ਵਿਚ ਖੁਲ੍ਹੇ ਆਮ ਚਰਚਾ ਹੋਈ ਹੈ ਸਿਆਸੀ ਲੀਡਰਾਂ

ਦੇ ਨਾਮ ਵੀ ਛਪੇ ਹਨ । ਹੁਣ ਕਾਂਗਰਸ ਪਾਰਟੀ ਅਤੇ ਇਹਨਾ ਲੀਡਰਾਂ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ।

—o—

—ਸਿੱਖ ਇਤਿਹਾਸ ਵਿਚ ਚਲੇ ਸੰਘਰਸ਼ਾਂ ਵਿਚ ਸ਼ਾਂਤੀ ਜਾਂ ਅਹਿੰਸਾ ਮਾਰਗ ਬਾਰੇ ਕੋਈ ਇਕ ਰਾਏ ਰੱਖਣੀ ਜਾਂ ਸਿੱਟਾ ਕਢਣਾ ਤਾਂ ਮੁਸ਼ਕਲ ਹੈ । ਇਹ ਗੱਲ ਪਰਵਾਨਿਤ ਹੈ ਕਿ ਜਿਥੇ ਗੁਰੂ ਅਰਜਨ ਦੇਵ ਜੀ ਵਰਗੀ ਸ਼ਖਸੀਅਤ ਸ਼ਾਂਤਮਈ ਦੀ ਪੁੰਜ ਸੀ ਉਥੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰਾਂ ਨਾਲ ਜੁਧ ਲੜੇ । ਪਰ ਇਹ ਗੱਲ ਪੱਕੀ ਹੈ ਕਿ ਗੁਰੂ ਸਾਹਿਬ ਨੇ ਹਿੰਸਾ ਨੂੰ ਇਕ ਸਿਧਾਂਤ ਵਜੋਂ ਪਰਵਾਨ ਨਹੀਂ ਕੀਤਾ । ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਦਾ ਸਾਰਾ ਜੀਵਨ ਜੰਗਾਂ ਜੁਧਾਂ ਵਿਚ ਬੀਤਿਆ । ਜਿਨ੍ਹਾਂ ਨੇ ਸ਼ਸਤਰਾਂ ਦੀ ਪੂਜਾ ਕੀਤੀ ਅਤੇ ਸਿਫਤ ਲਿਖੀ ਉਹ ਲਿਖਦੇ ਹਨ ਕਿ ਜਦੋਂ ਸਾਰੇ ਹੀ ਹੀਲੇ ਬੇਕਾਰ ਹੋ ਜਾਣ ਤਾਂ ਫੇਰ ਹੀ ਤਲਵਾਰ ਤੇ ਦਸਤੇ ਤੇ ਹੱਥ ਪਾਉਣਾ ਜਾਇਜ਼ ਹੈ ।

ਵੈਸੇ ਗੁਰੂ ਗੋਬਿੰਦ ਸਿੰਘ ਜੀ ਵਰਗੀ ਸ਼ਖਸੀਅਤ ਦੇ ਮਾਨਵ ਏਕਤਾ ਦਾ ਪੈਗਾਮ ਮੁੱਖ ਵਿਦਿਤ ਹੈ ਅਤੇ ਭਾਈ ਘਨਈਆ ਦੀ ਸਾਖੀ ਇਕ ਬਹੁਤ ਸੁੰਦਰ ਸਬੂਤ ਵੀ ਹੈ । ਜਦੋਂ ਅੰਦੋਲਨ ਹਿੰਸਕ ਸਨ ਤਾਂ ਅੰਦੋਲਨੀਆਂ ਹਿੰਸਕ ਅਤੇ ਜਦੋਂ ਸ਼ਾਂਤਮਈ ਤਾਂ ਵੀ ਮਸਾਲੀ, ਆਪਣੇ ਵਰਗੀ ਆਪ । ਇੰਜਣਾਂ ਅਗੇ ਆ ਕੇ ਮਰ ਗਏ ਪਰ ਹੱਥ ਨਹੀਂ ਚੁਕਿਆ ।

ਇਹ ਪਹਿਲੀ ਵਾਰ ਹੋਇਆ ਕਿ ਸਿੱਖਾਂ ਦਾ ਕੋਈ ਅੰਦੋਲਨ ਇਕ ਸਮੇਂ ਸ਼ਾਂਤਮਈ ਅਤੇ ਹਿੰਸਕ ਵੀ ਹੋਵੇ । ਜਿਥੇ ਸੰਤ ਲੌਂਗੋਵਾਲ ਸ੍ਰੀ ਅੰਮ੍ਰਿਤਸਰ ਤੋਂ ਪੂਰਨ ਸ਼ਾਂਤਮਈ ਅੰਦੋਲਨ ਚਲਾ ਰਹੇ ਸਨ ਉਥੋਂ ਹੀ ਸੰਤ ਭਿੰਡਰਾਂਵਾਲਿਆ ਦਾ ਪ੍ਰੋਗਰਾਮ ਹਿੰਸਾ ਨੂੰ ਸ਼ਹਿ ਦੇਂਦਾ ਸੀ । ਅੱਜ ਵੀ ਸੰਤ ਲੌਂਗੋਵਾਲ ਆਪਣੇ ਅਹਿੰਸਕ ਪ੍ਰੋਗਰਾਮ ਤੇ ਡਟੇ ਹੋਏ ਹਨ... ਪਰ ਨਾਲ ਹੀ ਨਾਲ ਕੁਝ ਲੋਕਾਂ ਵਲੋਂ ਹਿੰਸਾ ਵੀ ਚਲੀ ਜਾ ਰਹੀ ਹੈ । ਇਕੋ ਮਿਆਨ ਵਿਚ ਦੋ ਤਲਵਾਰਾਂ ਪਾਈਆਂ ਜਾ ਰਹੀਆਂ ਹਨ ।

ਜਦੋਂ ਵੀ ਕੋਈ ਸਿੱਖ ਮਿਲਦਾ ਹੈ ਭਾਵੇਂ ਉਹ ਸਿਆਸੀ ਵਰਕਰ ਹੋਵੇ ਪੱਤਰਕਾਰ ਜਾਂ ਪਬਲਿਕ-ਮੈਨ ਇਹ ਹੀ ਪੁਛਦਾ ਹੈ ਸਿੱਖਾਂ ਦਾ ਹੁਣ ਕੀ ਬਣੇਗਾ ?

ਸਿੱਖਾਂ ਦੀ ਹਿੰਸਾ ਦੇ ਮੁਕਾਬਲੇ ਤੇ ਕਈ ਗੁਣਾਂ ਸਰਕਾਰੀ ਹਿੰਸਾ ਅਤੇ 'ਹਿੰਦੂਆਂ' ਵਲੋਂ ਹੋਈ ਹਿੰਸਾ ਦਸਦ
ਹੈ ਤੇ ਫੇਰ ਪੁਛਦਾ ਹੈ ਸਿੱਖਾਂ ਨੂੰ ਹੀ ਕਿਉਂ ਬਦਨਾਮ ਕੀਤ
ਜਾ ਰਿਹਾ ਹੈ ।

ਅਸੀਂ ਸਮਝਦੇ ਹਾਂ ਕਿ ਇਸ ਦਾ ਜਵਾਬ ਸਰਕਾਰ
ਕੋਲ ਨਹੀਂ ਕਿਸੇ ਹੋਰ ਫਿਰਕੇ ਕੋਲ ਵੀ ਨਹੀਂ ਇਹ 'ਸਿੱਖਾਂ'
ਨੂੰ ਆਪਣੇ ਅੰਦਰੋਂ ਲਭਣਾ ਪਵੇਗਾ । ਕੀ ਕਦੀ ਸਿੱਖਾਂ ਨੇ
ਆਪਣੀਆਂ ਗਲਤੀਆਂ ਦੀ ਸਮੀਖਿਆ ਕੀਤੀ ਹੈ । ਕੀ ਕਾਰਨ
ਹੈ ਕਿ ਮਹਾਨ ਕੁਰਬਾਨੀਆਂ ਦੇ ਲੰਮੇ ਇਤਿਹਾਸ ਦੇ ਬਾਵਜੂਦ
ਵੀ ਅੱਜ ਉਹ ਘੋਰ ਨਿਰਾਸ਼ ਹਨ । ਕਾਰਨ ਇਹ ਹੀ ਹੈ ਕਿ
ਜਿਥੇ ਕੁਰਬਾਨੀਆਂ ਮਹਾਨ ਹਨ ਉਥੇ ਗਲਤੀਆਂ ਵੀ ਮਹਾਨ
ਹਨ ਅਤੇ ਗੁਰੂਆਂ ਦੇ ਆਸ਼ੇ ਤੋਂ ਜਿਵੇਂ ਸਿੱਖਾਂ ਨੇ ਮੂੰਹ ਮੋੜ
ਰਖਿਆ ਹੈ ਉਸ ਹਾਲਤ ਵਿਚ ਕਾਮਯਾਬੀਆਂ ਲਭਣੀਆਂ
ਦੁਸ਼ਵਾਰ ਹਨ । ਸਿੱਖ ਇਤਿਹਾਸ ਦੇ ਕਾਫੀ ਸਮੇਂ ਦੀ ਇਹ
ਤ੍ਰਾਸਦੀ ਰਹੀ ਹੈ ।

ਅੱਜ ਹਰ ਸਿੱਖ ਨੂੰ ਬਦਨਾਮੀ ਦਾ ਡੂੰਘਾ ਸਲ ਲਗ
ਹੈ ਪਰ ਇਸ ਨੂੰ ਧੋਣ ਵਾਸਤੇ ਕੋਈ ਉਪਰਾਲਾ ਬਹੁਤ ਹੀ
ਘੱਟ ਹੈ ਅਤੇ ਜੋ ਹੈ ਉਹ ਉਸ ਥਾਂ ਤੋਂ ਨਹੀਂ ਜਿਥੋਂ
ਚਾਹੀਦਾ ਹੈ ।

'ਖਲਿਸਤਾਨ' ਵਿਚ ਇਕ ਕਾਰਟੂਨ ਛਪਿਆ ਹੈ ਜਿਸ
ਵਿਚ ਇਕ ਬੱਚਾ ਮੰਡਦਾ ਵਿਖਾਇਆ ਗਿਆ ਹੈ ਉਸ ਦ
ਸਾਹਮਣੇ ਅਤਿਵਾਦੀਆਂ ਵਲੋਂ ਰਖੇ ਖਿਡਾਉਣੇ ਪਏ ਹਨ
ਰੇਡੀਓ, ਗੁਡੀਆ, ਰੌਂਦ ਆਦਿਕ ਜਿਨ੍ਹਾਂ ਵਿਚ ਜ਼ਾਹਰ ਹੈ ਕਿ
ਬੰਬ ਹੋਣਗੇ । ਇਹ ਬੱਚਾ ਇਹਨਾਂ ਖਿਡਾਉਣੇ ਬੰਬਾਂ ਵਲ ਜਾ
ਰਿਹਾ ਹੈ । ਦਰਖਤ ਦੇ ਪਿਛੇ ਸਿੱਖਾਂ ਦੀਆਂ ਸ਼ਕਲਾਂ ਵਾਲੇ
ਅਤਿਵਾਦੀ ਖੜੇ ਹਨ । ਬੱਚੇ ਦੇ ਮਰ ਜਾਣ ਬਾਰੇ ਉਹ ਕਹਿ
ਰਹੇ ਹਨ ਕਿ ਇਹ ਸਾਡੇ ਮਹਾਨ ਕਾਜ ਵਾਸਤੇ ਕੁਰਬਾਨੀ ਹੈ
ਇਹ ਕਾਰਟੂਨ ਮਸ਼ਹੂਰ ਕਾਰਟੂਨਿਸਟ ਆਰ.ਕੇ. ਲਕਸ਼ਮਣ
ਦਾ ਬਣਾਇਆ ਹੈ । ਨਾਲ ਅਖਬਾਰ ਨੇ ਟਿੱਪਣੀ ਲਾਈ ਹੈ ਕਿ
ਲਕਸ਼ਮਣ ਦਾ ਧਨਵਾਦ ਹੈ ਅਸੀਂ ਖਾਲਿਸਤਾਨ ਦੇ ਨਾਮ ਤੇ
ਅਜਿਹਾ ਕੁਫਰ ਇਸ ਕਾਰਟੂਨ ਨਾਲੋਂ ਵਧੀਆ ਪੇਸ਼ ਨਹੀਂ
ਸੀ ਕਰ ਸਕਦੇ ।

ਇਹ ਹੈ ਤਸਵੀਰ ਜੋ ਸਿੱਖਾਂ ਦੀ ਪੇਸ਼ ਹੋਈ ਹੈ ।

ਅਖਬਾਰਾਂ ਵਿਚ ਖਬਰ ਛਪੀ ਹੈ ਕਿ ਸਾਬਕਾ ਪ੍ਰਧਾ
ਮੰਤਰੀ ਸਵਰਗੀ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਦੇ
ਮਾਮਲੇ ਵਿਚ ਗ੍ਰਿਫਤਾਰ ਕਥਿਤ ਦੋਸ਼ੀ ਸਤਵੰਤ ਸਿੰਘ ਦ

ਤਾ ਨੇ ਆਪਣੇ ਪੁਤਰ ਨੂੰ ਬਿਲਕੁਲ ਬੇਕਸੂਰ ਦਸਿਆ ਹੈ ਤੇ ਕਿਹਾ ਹੈ ਕਿ 'ਸਤਵੰਤ' ਨੇ ਇੰਦਰਾ ਗਾਂਧੀ ਨੂੰ ਕਤਲ ਨ ਦੀ ਗੱਲ ਕਦੇ ਸਵੀਕਾਰ ਨਹੀਂ ਕੀਤੀ। ਸਤਵੰਤ ਦੇ ਪਣੇ ਬਿਆਨ ਵੀ ਛਪੇ ਹਨ।

ਠੀਕ ਹੈ ਜਿੰਨਾ ਚਿਰ ਦੋਸ਼ ਸਾਬਤ ਨਾ ਹੋ ਜਾਵੇ ਤਾ ਚਿਰ ਕੋਈ ਵੀ ਵਿਅਕਤੀ ਮੁਜਰਮ ਨਹੀਂ ਕਿਹਾ ਜਾ ਦਾ। ਮੁਕਦਮਾ ਅਦਾਲਤ ਵਿਚ ਚਲ ਰਿਹਾ ਹੈ। ਜਿਨ੍ਹਾਂ ਕਤਲ ਦਾ ਇਲਜ਼ਾਮ ਹੈ ਉਹ ਆਪਣੇ ਆਪ ਨੂੰ ਰਦੋਸ਼ ਸਾਬਤ ਕਰਨ ਵਾਸਤੇ ਜਤਨ ਕਰਨਗੇ। ਉਹਨਾਂ ਦੇ ਕੀਲ ਦਲੀਲਾਂ ਦੇਣਗੇ ਜਦੋਂ ਜੱਜ ਫੈਸਲਾ ਦੇਵੇਗਾ ਤਾਂ ਹੀ ਤੋਂ ਕਸੂਰਵਾਰ ਮੰਨੇ ਜਾਣਗੇ।

ਪਰ ਜਿਸ ਵੇਲੇ ਮੁਲਜ਼ਮ ਆਪਣੀ ਸਫਾਈ ਵਾਸਤੇ ਚਹਿਰੀਆਂ ਵਿਚ ਲੜ ਰਹੇ ਹੋਣ ਉਸ ਵੇਲੇ ਸਿਖ ਸਟੇਜਾਂ ਇਹ ਗੀਤ ਗਾਏ ਜਾਣ ਜਿਨ੍ਹਾਂ ਵਿਚ ਉਹਨਾ ਵਲੋਂ ਇੰਦਰਾ ਕਤਲ ਕਰਨ ਲਈ ਪਰਸੰਸਾ ਕੀਤੀ ਜਾਵੇ। ਉਹਨਾਂ ਦੇ ਪੀਆਂ ਨੂੰ ਇਸ ਵਾਸਤੇ ਸਟੇਜ ਤੋਂ ਸਨਮਾਨਿਆ ਜਾਵੇ ਉਂਕਿ ਉਹਨਾਂ ਇੰਦਰਾ ਨੂੰ ਕਤਲ ਕੀਤਾ ਹੈ ਨਜ਼ਾਰਿਆ ਬਾਰਾਂ ਵਿਚ ਛਪਣ ਤਾਂ ਕੀ ਇਸ ਦਾ ਇਹ ਮਤਲਬ ਹੀਂ ਕਿ ਉਹਨਾਂ ਨੂੰ ਇਕੋ ਵੇਲੇ ਦੋਸ਼ੀ ਅਤੇ ਨਿਰਦੋਸ਼ ਸਿਧ ਨ ਦੇ ਜਤਨ ਹੋ ਰਹੇ ਹਨ।

ਇਸ ਦੋਗਲੇਪਣ ਅਤੇ ਅਤਿਵਾਦ ਕਰਕੇ ਸਿਖਾਂ ਦਾ ਨੁਕਸਾਨ ਅਤੇ ਤ੍ਰਿਸਕਾਰ ਹੋਇਆ ਹੈ ਇਸ ਨੂੰ ਠੀਕ ਕਰਨ ਉਪਰਾਲੇ ਸਭ ਤੋਂ ਪਹਿਲੋਂ ਅਕਾਲੀ ਲੀਡਰਸ਼ਿਪ ਅਤੇ ਸਿਖ ਜਥੇਬੰਦੀਆਂ ਨੂੰ ਕਰਨੇ ਚਾਹੀਦੇ ਹਨ। ਨਹੀਂ ਤਾਂ ਤਰ ਵਿਚ ਹੀ ਕੀ ਕੁਲ ਦੁਨੀਆ ਵਿਚ ਸਿਖ ਬਦਨਾਮ ਹੋ ਣਗੇ। ਇਸ ਦਾ ਸਬੂਤ ਅਮਰੀਕਾ ਵਿਚ ਵੀ ਸਿਖ ਆਂਤਕ-ਦੀਆਂ ਵਿਰੁਧ ਹੋ ਰਹੀ ਕਾਰਵਾਈ ਅਤੇ ਬਰਤਾਨੀਆ ਵਿਚ ਉਠ ਰਹੀ ਆਵਾਜ਼ ਹੈ। ਬਲਿਟਜ਼ ਵਿਚ ਹੀ ਇਕ ਪ੍ਰਸ਼ਨ ਤਰ ਛਪਿਆ ਹੈ ਜ ਇਵੇਂ ਹੈ :—

ਦੇਵ ਸਿੰਘ ਲਿਵਰਪੂਲ ਯੂ.ਕੇ. ਦਾ ਪ੍ਰਸ਼ਨ :—ਹੁਣ ਜਦੋਂ ਸ੍ਰੀ ਰਾਜੀਵ ਗਾਂਧੀ ਨੂੰ ਸਿਖ ਦੁਸ਼ਮਣੀ ਤੋਂ ਬਚਾਉਣ ਵਾਸਤੇ ਰੇਸ਼ਾਂਤਰੀ ਸਾਵਧਾਨੀਆਂ ਲਾਗੂ ਕੀਤੀ ਗਈ ਹੈ ਤਾਂ ਕੀ ਇਸ ਲ ਦਦੇਸ਼ਾਂ ਵਿਚ ਅਮਨ ਅਮਾਨ ਅਤੇ ਖੁਸ਼ਹਾਲੀ ਵਿਚ ਨਹੀਂ ਬਹੁਤੇ ਸਿਖਾਂ ਦੇ ਨਜੀਬਾਂ ਤੇ ਅਸਰ ਨਾ ਪਏਗਾ।

ਬਲਿਟਜ਼ ਦਾ ਉਤਰ—ਯਾਰ ਜੀ ਪਕੇ ਤੌਰ ਤੇ ਏਗਾ। ਜੇਕਰ ਚੌਹਾਨ ਅਤੇ ਢਿਲੋਂਆਂ ਨੇ ਆਪਣੀਆਂ ਤਨਾਸ਼ਕਾਰੀ ਸਰਗਰਮੀਆਂ ਜਾਰੀ ਰਖੀਆਂ ਤਾਂ ਹਾਡਾ ਮਹਾਨ ਅਤੇ ਖੁਸ਼ਹਾਲ ਭਾਈਚਾਰਾ ਸਾਰੇ ਦੁਨੀਆਂ ਦੇ ਕੂਨਾਂ ਦੇ ਦਰਜੇ ਤਕ ਛੋਟਾ ਹੋ ਜਾਊ—ਪੁਰਾਣੇ ਸਮਿਆਂ ਦੇ ਮੁਜਰਮ ਕਬੀਲਿਆਂ ਵਰਗੇ'।

—ਅਖਿਆਣੇ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸ਼ਹੀਦੀ ਦਿਵਸ ਤੇ ਕਢੇ ਜਲੂਸ ਤੋਂ ਗੜਬੜ ਸ਼ੁਰੂ ਹੋਈ, ਦੁਕਾਨਾਂ ਦੀ ਬਰਬਾਦੀ ਹੋਈ ਤੇ ਕਰਫਿਊ ਲਗਾ। ਦੋਹਾਂ ਫਿਰਕਿਆਂ ਦੇ ਹਮਦਰਦ ਇਕ ਦੂਜੇ ਉਤੇ ਇਲਜ਼ਾਮ ਲਾਉਂਦੇ ਹਨ। ਸਾਡੇ ਵਾਸਤੇ ਸਚ ਦੀ ਗੱਲ ਇਹ ਹੈ ਕਿ ਕਿਸ ਮੋੜ ਤੇ ਇਹ ਗੱਲ ਹੋਈ ਹੈ। ਜਿਸ ਮਹਾਨ ਗੁਰੂ ਨੇ ਕਿਹਾ ਹੋਵੇ "ਮਨਿ ਸੰਤੋਖ ਸਰਬ ਜੀਅ ਦਇਆ" ਜਿਸ ਨੇ ਤਾੜਨਾ ਕੀਤੀ ਹੋਵੇ "ਬੋਲਹੁ ਪੜੇ ਮੁਖਿ ਮੀਠੀ ਬਾਣੀ ਜੀਆਂ ਕੂਹਣ ਨ ਸੰਗੇ ਪਰਾਣੀ, ਜਿਸ ਦਾ ਹੁਕਮ ਹੋਵੇ "ਰਾਜ ਮਿਲਖ ਸਿਕਦਾਰੀਆ, ਅਗਨੀ ਮਹਿ ਜਾਲੁ" ਉਸ ਦੀ ਅਤਿ ਪਵਿਤਰ ਸ਼ਹੀਦੀ ਦੇ ਸੰਬੰਧੀ ਦਿਨ ਉਤੇ ਰਾਜ ਕਰਨ ਦੇ ਨਾਅਰੇ ਲਗਣ ਜੀਅ ਦਇਆ ਦੇ ਫੁਰਮਾਨ ਉਲਟ ਮਾਰ ਕੁਟਾਈ ਹੋਵੇ ਅਤੇ ਜੀਅ ਕੁਹਣ ਦੀ ਨੌਬਤ ਆਵੇ ਤਾਂ ਅਸਾਂ ਕੀ ਸ਼ਹੀਦੀ ਦਾ ਮੁਲ ਪਾਇਆ।

ਜਿਹੜਾ ਗੁਰੂ ਅਜਾਮਲ ਤੋਂ ਲੈ ਕੇ ਬਾਲਮੀਕ, ਧਰੂ, ਗਨਿਕਾ, ਗਜਇੰਦ੍ਰ, ਸੁਦਾਮਾ, ਬਧਿਕ, ਕੁਬਿਜਾ, ਦਰੋਪਤੀ, ਤ੍ਰਿਲੋਚਨ, ਬੇਣੀ, ਜੈਦੇਵ, ਸੈਨਾ ਨਾਈ, ਕਬੀਰ, ਨਾਮਦੇਵ, ਰਵੀਦਾਸ ਆਦਿ ਦੀਆਂ ਮਿਸਾਲਾਂ ਹੀ ਦੇਵੇ ਅਤੇ ਉਹਨਾਂ ਨੂੰ ਮਾਨਤਾ ਵੀ ਦੇਵੇ, ਜਿਹੜਾ ਗੁਰੂ ਆਦਿ ਗ੍ਰੰਥ ਵਰਗੀ ਅਦੁਤੀ ਰਚਨਾ ਦਾ ਸੰਪਾਦਕ-ਲੇਖਕ ਹੋਣ ਨਾਤੇ ਇਤਿਹਾਸ ਵਿਚ ਇਕੋ ਇਕ ਵਿਅਕਤੀ ਹੋਵੇ ਜੋ ਭਾਰਤ ਦੇ ਸਭਨਾਂ ਮਤਾਂਤਰਾਂ ਦੇ ਧਾਰਮਕ ਚਿੰਤਨ ਅਤੇ ਸੰਸਕ੍ਰਿਤੀ ਦਾ ਪ੍ਰਤੀਨਿਧ ਹੋਵੇ। ਜਿਸ ਨੇ ਆਪਣੇ ਦਲਾਨੇ ਵਿਚ ਭਾਰਤ ਦੇ ਹਰ ਮਜ਼ਹਬ, ਹਰ ਫਿਰਕੇ, ਇਲਾਕੇ ਵਰਨ ਜਾਤ ਗੋਤ ਦੇ ਲੋਕ ਲਏ ਹੋਣ ਅਤੇ ਇਸੇ ਕਾਰਨ ਹੀ ਸ਼ਹੀਦੀ ਦੀ ਮਾਰੀ ਹੋਵੇ ਉਸ ਦੇ ਸ਼ਹੀਦੀ ਦਿਵਸ ਤੇ ਇਹੋ ਜਿਹੀਆਂ ਗੱਲਾਂ ਹੋਣ ਤਾਂ ਇਸ ਤੋਂ ਵਧ ਸ਼ਰਮ ਦੀ ਗੱਲ ਕੀ ਹੋ ਸਕਦੀ ਹੈ।

ਸਰੂਪ ਵਲੋਂ ਭਾਵੇਂ ਸਿੱਖ ਹੋਣ ਜਾਂ ਹਿੰਦੂ ਇਹਨਾ ਫਸਾਦੀਆਂ ਨੇ ਸਮੁਚੇ ਭਾਰਤ ਦੇ ਵਿਰਸੇ ਨੂੰ ਕਲੰਕਿਤ ਕੀਤਾ ਹੈ।

ਅਓ ਗੁਰੂ ਅਰਜਨ ਦੇਵ ਨੂੰ ਅਪਣਾਈਏ ਉਹਦੇ ਨਾਮ ਤੇ ਇਕ ਦੂਜੇ ਨਾਲ ਲੜ ਕੇ ਨਹੀਂ ਉਹਦੀ ਸ਼ਹੀਦੀ ਵਿਰਾਸਤ 'ਚੋਂ ਅਮਨ ਏਕਤਾ ਦਾ ਪੈਗਾਮ ਲੈ ਕੇ। ਉਸਦੇ ਤਪੇ ਤੇਗ਼ ਨੂੰ ਸਭਾ ਵੀ ਟੇਕੋ ਸਤਿਕਾਰ ਦੀ ਕਰੋ ਪਰ ਸਰਬ ਜੀਅ ਦਇਆ ਦੀ ਰੌਸ਼ਨੀ ਵੀ ਲਵੋ।

—ਜਗਦੀਸ਼ ਸਿੰਘ

# ਸਹਿਣਸ਼ੀਲਤਾ

ਲੇਖਕ : ਲਾਓ ਕਿਉਨ
ਅਨੁਵਾਦ : ਜ. ਸ. ਵਿਰਦੀ

ਜਿਸ ਮਨੁਖ ਨੇ ਜਨਮ ਲਿਆ ਹੈ, ਉਸ ਨੂੰ ਸੰਸਾਰ ਵਿਚ ਭੈ, ਕਸ਼ਟ, ਦੁਖ, ਦਰਦ ਅਤੇ ਨੁਕਸਾਨ ਸਹਿਣਾ ਪੈਂਦਾ ਹੈ ਇਸ ਲਈ, ਹੇ ਮਨੁਖ ! ਤੇਰੇ ਲਈ ਉਚਿਤ ਇਹੋ ਹੀ ਹੈ ਕਿ ਤੂੰ ਬਚਪਨ ਤੋਂ ਹੀ ਆਪਣਾ ਦਿਲ ਸਹਿਣਸ਼ਕਤੀ ਨਾਲ ਦ੍ਰਿੜ੍ਹ ਬਣਾ, ਤਾਕਿ ਜਦੋਂ ਤੈਨੂੰ ਕਸ਼ਟ ਵਿਚੋਂ ਗੁਜ਼ਰਨਾ ਪਵੇ, ਤਾਂ ਤੂੰ ਧੀਰਜ ਅਤੇ ਦ੍ਰਿੜ੍ਹਤਾ ਨਾਲ ਉਹਨੂੰ ਸਹਿ ਸਕੇਂ !

ਜਿਸ ਤਰ੍ਹਾਂ ਊਠ ਰੇਗਿਸਤਾਨ ਵਿਚ ਸਖ਼ਤ ਮਿਹਨਤ, ਗਰਮੀ, ਭੁੱਖ ਅਤੇ ਤ੍ਰੇਹ ਸਹਿ ਲੈਂਦਾ ਹੈ, ਤੇ ਹਿੰਮਤ ਹਾਰਕੇ ਡਿਗ ਨਹੀਂ ਪੈਂਦਾ, ਉਸੇ ਤਰ੍ਹਾਂ ਮਨੁਖ ਸਹਿਣਸ਼ੀਲਤਾ ਅਤੇ ਸਾਹਸ ਨਾਲ ਹਰ ਕਿਸਮ ਦੇ ਝਗੜਿਆਂ ਤੋਂ ਬਚਿਆ ਰਹਿੰਦਾ ਹੈ।

ਹਿੰਮਤ ਵਾਲਾ ਵਿਅਕਤੀ ਦਰਬਾਰ ਨੂੰ ਤਿਰਸਕਾਰ ਦੀ ਨਜ਼ਰ ਨਾਲ ਵੇਖਦਾ ਹੈ। ਉਸ ਦਾ ਆਤਮ-ਗੌਰਵ ਕਦੀ ਵੀ ਢਹਿੰਦੀ ਕਲਾ ਵਿਚ ਨਹੀਂ ਜਾਂਦਾ। ਉਹਦੇ ਮਨ ਦੀ ਖ਼ੁਸ਼ੀ ਧਨ-ਦੌਲਤ 'ਤੇ ਨਹੀਂ ਨਿਰਭਰ ਕਰਦੀ। ਇਸ ਲਈ ਉਹ ਧਨ-ਦੌਲਤ ਦੇ ਵਧਣ-ਘਟਣ ਦੀ ਪ੍ਰਵਾਹ ਨਹੀਂ ਕਰਦਾ ਅਜਿਹਾ ਮਨੁਖ ਸਮੁੰਦਰੀ-ਕਿਨਾਰੇ ਦੀ ਚੱਟਾਨ ਵਾਂਗ ਦ੍ਰਿੜ੍ਹਤਾ ਨਾਲ ਆਪਣੇ ਪੈਰ ਜਮਾਈ ਰਖਦਾ ਹੈ। ਲਹਿਰਾਂ ਦੇ ਟਕਰਾਉਣ ਦੀ ਉਸ ਨੂੰ ਜ਼ਰਾ ਵੀ ਚਿੰਤਾ ਨਹੀਂ ਹੁੰਦੀ। ਉਹ ਪਰਬਤ-ਚੋਟੀ ਵਾਂਗ ਆਪਣਾ ਸਿਰ ਉੱਚਾ ਰਖਦਾ ਹੈ। ਅਜਿਹੇ ਵਿਅਕਤੀ ਨੂੰ ਤੀਰਾਂ ਦੀ ਮਾਰ ਨਾਲ ਵੀ ਨਹੀਂ ਮਾਰਿਆ ਜਾ ਸਕਦਾ। ਧਨ-ਦੌਲਤ ਦੇ ਬਾਜ਼ ਵੀ ਉਹਦੇ ਪੈਰਾਂ ਨੇੜੇ ਹੀ ਫਿਰਦੇ ਰਹਿੰਦੇ ਹਨ। ਉਹਨੂੰ ਨਹੀਂ ਪੋਂਹਦੇ।

ਅਜਿਹੇ ਮਨੁਖ ਦੀ ਸਹਿਣਸ਼ੀਲਤਾ ਸੰਕਟ ਵੇਲੇ ਉਸਨੂੰ ਸੰਭਾਲੀ ਰਖਦੀ ਹੈ। ਉਹਦਾ ਸਾਹਸ ਸੰਕਟ ਨੂੰ ਪਛਾੜ ਦਿੰਦਾ ਹੈ। ਮਨ ਦੀ ਦ੍ਰਿੜ੍ਹਤਾ ਉਸ ਨੂੰ ਹਰ ਕਿਸਮ ਦੇ ਡਰ-ਭੈ ਤੋਂ ਸੁਰਖਿਅਤ ਰਖਦੀ ਹੈ। ਉਹ ਜੀਵਨ ਦੇ ਘਾਟਿਆਂ ਅਤੇ ਵਿਕਰਿਤੀਆਂ ਨੂੰ ਉਸੇ ਤਰ੍ਹਾਂ ਸਹਿ ਲੈਂਦਾ ਹੈ, ਜਿਸ ਤਰ੍ਹਾਂ ਯੁਧ ਖੇਤਰ ਵਿਚ ਜਾਣ ਵਾਲਾ ਸੈਨਿਕ ਦੁਸ਼ਮਣ ਦਾ ਮੁਕਾਬਲਾ ਕਰਕੇ ਫ਼ਤਹਿ ਪ੍ਰਾਪਤ ਕਰਦਾ ਹੈ।

ਹੇ ਮਨੁਖ ! ਸਹਿਣਸ਼ੀਲਤਾ ਧਾਰਣ ਕਰਨ ਨਾਲ ਤੇਰੇ ਹਰ ਸੰਕਟ ਦਾ ਬੋਝ ਹਲਕਾ ਹੋ ਜਾਏਗਾ। ਤੂੰ ਆਪਣੇ ਮਨ ਦੀ ਦ੍ਰਿੜ੍ਹਤਾ ਨਾਲ ਸਹਿਣ ਦਾ ਜਤਨ ਕਰ ! ਸਹਿਣਸ਼ੀਲ ਬਣ ਕੇ ਹੀ ਤੂੰ ਸਫਲ ਹੋ ਸਕਦਾ ਏਂ।

ਪਰ ਕਾਇਰ ਦੀ ਬੌਖਲਾਹਟ ਭਰੀ ਜੀਵਨ ਨੀਤੀ ਉਸ ਨੂੰ ਹਰ ਥਾਂ ਸ਼ਰਮਿੰਦਾ ਕਰਦੀ ਹੈ। ਨਿਰਧਨਤਾ ਤੋਂ ਦੁਖੀ ਹੋਕੇ ਉਹ ਢਹਿੰਦੀ ਕਲ ਵਲ ਵਧਣ ਲਗ ਪੈਂਦਾ ਹੈ। ਉਹ ਆਪਣੀ ਕਮੀਨਗੀ ਅਤੇ ਬੁਜ਼ਦਿਲੀ ਕਾਰਣ ਮੰਦੇ ਬੋਲ ਸੁਣਦਾ ਅਤੇ ਆਪਣੇ ਲਈ ਵਿਪਤਾ ਦੇ ਬੀਜ ਬੀਜਣ ਲਗ ਪੈਂਦਾ ਹੈ। ਅਜਿਹੇ ਮਨੁਖ ਨੂੰ ਸਮੁਚਾ ਸੰਸਾਰ ਇਕ ਕੰਡਿਆਲੀ ਵਾੜ ਵਾਂਗ ਪ੍ਰਤੀਤ ਹੁੰਦਾ। ਇਸੇ ਕਰਕੇ ਅਜਿਹਾ ਵਿਅਕਤੀ ਸਹਿਣਸ਼ੀਲ ਦੇ ਮੁਕਾਬਲੇ 'ਚ ਤੁੱਛ ਸਮਝਿਆ ਜਾਂਦਾ ਹੈ। ਤੇਰੇ ਅੰਦਰ ਤਾਂ ਅਜਿਹੇ ਲਛਣ ਨਹੀਂ ਪੈਦਾ ਹੋ ਰਹੇ ?

ਜਿਸ ਤਰ੍ਹਾਂ ਸਰਕੰਡਾ ਹਵਾ ਦੇ ਮਾਮੂਲੀ ਜਿਹੇ ਬੁੱਲੇ ਨਾਲ ਡੋਲ ਜਾਂਦਾ ਹੈ, ਉਸੇ ਤਰ੍ਹਾਂ ਮਾਮੂਲੀ ਜਿਹੇ ਸੰਕਟ ਨਾਲ ਕਾਇਰ ਵਿਅਕਤੀ ਦਿਲ ਛਡ ਕੇ ਡੋਲਣ ਲਗ ਪੈਂਦਾ ਹੈ। ਸੰਕਟ ਨੂੰ ਸਾਹਮਣੇ ਵੇਖਦਿਆਂ ਹੀ ਉਹ ਅਤਿਅੰਤ ਪਰੇਸ਼ਾਨ ਹੋ ਜਾਂਦਾ ਹੈ। ਜਿਥੇ ਕਿਤੇ ਮਾੜੀ ਜਿਹੀ ਵੀ ਬਦਕਿਸਮਤੀ ਸਾਮ੍ਹਣੇ ਆਈ ਨਹੀਂ ਤੇ ਕਾਇਰ ਆਦਮੀ ਕੰਬਿਆ ਨਹੀਂ। ਅਜਿਹੇ ਵਿਅਕਤੀ ਕੋਲ ਧੀਰਜ ਨਹੀਂ ਰਹਿ ਸਕਦਾ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਉਸ ਦੇ ਜੀਵਨ ਵਿਚ ਨਿਰਾਸ਼ਾ ਦੀਆਂ ਘਨਘੋਰ ਘਟਾਵਾਂ ਦੀ ਵਰਖਾ ਸ਼ੁਰੂ ਹੋ ਜਾਂਦੀ ਹੈ। ਸੰਸਾਰ ਵਿਚ ਅਜਿਹੇ ਲੋਕਾਂ ਦੀ ਗਿਣਤੀ ਕਾਫ਼ੀ ਹੈ, ਪਰ ਅਸਲੀ ਮਨੁਖ ਉਹੋ ਹੀ, ਜਿਹੜੇ ਸਹਿਣਸ਼ੀਲਤਾ ਦੀ ਜੀਵਨ ਨੀਤੀ ਤੇ ਚਲਦੇ ਹਨ, ਕਿਸੇ ਦਾ ਮੰਦਾ ਨਹੀਂ ਕਰਦੇ, ਬੁਰਾ ਨਹੀਂ ਸੋਚਦੇ, ਅਤੇ ਅਹਿੰਸਾ ਨੂੰ ਧਾਰਣ ਕਰੀ ਰਖਦੇ ਹਨ। ਅਜਿਹੇ ਮਨੁਖ ਹੀ ਜੀਵਨ ਦੀ ਉਸਾਰੀ ਕਰਦੇ ਹਨ।

●

ਪਾਕਿਸਤਾਨੀ ਪੰਜਾਬੀ ਕਹਾਣੀ :

# ਹੱਕਦਾਰ

—ਅਫ਼ਜ਼ਲ ਅਹਿਸਨ ਰੰਧਾਵਾ

ਅੱਧੀ ਰਾਤ ਦਾ ਵੇਲਾ ਸੀ। ਜਦੋਂ ਉਨ੍ਹਾਂ ਨੰਗਲ ਵਾਲੇ ਥੇਹ ਦੇ ਬੋਹੜ ਕੋਲੋਂ ਘੋੜੀ ਖਲ੍ਹਾਰ ਦਿੱਤੀ। ਪਿਛੇ ਬੈਠਾ ਬੰਦਾ ਛੇਤੀ ਨਾਲ ਥੱਲੇ ਉਤਰਿਆ ਤੇ ਉਸ ਪਿੰਡ ਵਲ ਵੇਖਿਆ ਜਿਹੜਾ ਰਾਤ ਦੇ ਇਸ ਸਮੇਂ ਇੰਜ ਸੁੰਨਸਾਨ ਤੇ ਚੁਪ ਸੀ ਜਿਵੇਂ ਉਹ ਪਿੰਡ ਵੱਸਦਾ ਈ ਨਾ ਹੋਵੇ। ਅੱਨੇ ਚਿਰ ਵਿਚ ਅਗਲਾ ਬੰਦਾ ਵੀ ਘੋੜੀ ਤੋਂ ਉਤਰ ਚੁਕਿਆ ਸੀ। ਉਸ ਆਪਣੀ ਬਲਮ ਥੱਲੇ ਰੱਖ ਕੇ ਘੋੜੀ ਦੇ ਗਲ ਦਵਾਲੇ ਲਪੇਟਿਆ ਰੱਸਾ ਖੋਲ੍ਹ ਕੇ ਬੋਹੜ ਦੀ ਇਕ ਜੜ੍ਹ ਨਾਲ ਬੰਨ੍ਹ ਦਿੱਤਾ। ਫੇਰ ਉਹ ਘੋੜੀ ਨੂੰ ਥਾਪੀ ਦੇ ਕੇ ਨਾਲ ਦੇ ਨੂੰ ਆਖਣ ਲਗਾ, 'ਲੈ ਭਈ ਬੰਤਾ ਸਿੰਘ ਨੰਗਲ ਵੇਖ ਲੈ।'

ਬੰਤਾ ਸਿੰਘ ਹੌਲੀ ਜਿਹੀ ਹੱਸ ਕੇ ਆਖਣ ਲਗਾ, 'ਵੇਖ ਲੈਣੇ ਆ ਚਲ ਕੇ। ਪਰ ਘੋੜੀ ਐਵੇਂ ਕੱਢੀ ਤਰੇਗੀ ਬਹਾਦਰ ਸਿੰਘਾ ?' ਤੇ ਬਹਾਦਰ ਸਿੰਘ ਜਿਹੜਾ ਆਪਣਾ ਠਾਠਾ ਘੁੱਟ ਕੇ ਬੰਨ੍ਹ ਕੇ ਆਪਣੀ ਬਲਮ ਦੇ ਫਲ ਤੇ ਉਂਗਲੀ ਫੇਰ ਕੇ ਓਹਦੀ ਧਾਰ ਵੇਖਣ ਡਿਹਾ ਸੀ, ਆਖਣ ਲਗਾ, ਆਹੋ ਏਹਨੂੰ ਸੱਤੇ ਈ ਪੈਂਡੇ ਨੇਂ, ਤੇ ਉਹ ਦੋਵੇਂ ਠਾਠੇ ਬੰਨ੍ਹਕੇ ਬੁੱਕਲਾਂ ਸਵਾਹਰੀਆਂ ਕਰ ਕੇ ਹੌਲੀ ਹੌਲੀ ਪਿੰਡ ਨੂੰ ਤੁਰ ਪਏ।

ਬਹਾਦਰ ਸਿੰਘ ਜਿਹੜਾ ਲੰਮਾ ਚੌੜਾ ਜਵਾਨ ਸੀ, ਤੇ ਜਿਹਦੇ ਨਾਲ ਦੀ ਡਾਂਗ ਸਾਰੇ ਮਾਝੇ ਵਿਚ ਕੋਈ ਨਹੀਂ ਸੀ ਮਾਰ ਸਕਦਾ, ਮਾਝੇ ਦਾ ਮੰਨਿਆਂ ਪਰਮੰਨਿਆਂ ਚੋਰ ਸੀ। ਬੰਤਾ ਸਿੰਘ ਜਿਨੇ ਅੱਧੀ ਉਮਰ ਕੌਡੀ ਖੇਡਣ ਤੇ ਚੋਰੀ ਵਿਚ ਤੇ ਅੱਧੀ ਉਮਰ ਜੇਲ੍ਹ ਦੀਆਂ ਰੋਟੀਆਂ ਤੋੜਨ ਵਿਚ ਲੰਘਾ ਛੱਡੀ ਸੀ, ਛੋਟੇ ਜਿਹੇ ਕੱਦ ਦਾ ਪਤਲਾ ਜਿਹਾ ਆਦਮੀ ਸੀ, ਚੋਰੀ ਵਿਚ ਉਹਨੂੰ ਵੀ ਲੋਕ ਉਸਤਾਦ ਮੰਨਦੇ ਹੁੰਦੇ ਸਨ। ਬਹਾਦਰ ਸਿੰਘ ਦਿਲ ਗੁਰਦੇ ਵਾਲਾ ਗਭਰੂ ਸੀ ਤੇ ਅੜਨ ਵੇਲੇ ਅੜ ਵੀ ਖਲੋਂਦਾ ਸੀ। ਪਰ ਬੰਤਾ ਸਿੰਘ ਵੇਲਾ ਪਛਾਨਣ ਵਾਲਾ ਸੀ ਜਦੋਂ ਰਲ ਕੇ ਚੋਰੀਆਂ ਕਰਦੇ ਸਨ।

ਓਦਣ ਉਹ ਤੀਹ ਕੋਹ ਦਾ ਪੰਧ ਮਾਰ ਕੇ ਨੰਗਲ ਗੁਰਮੁਖ ਸਿੰਘ ਸਫ਼ੈਦਪੋਸ਼ ਦੀ ਨੁਕਰੀ ਬਲੋਚੀ ਘੋੜੀ ਤੇ ਲਕਨ ਆਏ ਸਨ।

ਸਰਦਾਰ ਗੁਰਮੁਖ ਸਿੰਘ ਸਫ਼ੈਦਪੋਸ਼ ਨੂੰ ਸੁਹਣੀਆਂ ਘੋੜੀਆਂ ਰਖਣ ਦਾ ਇਸ਼ਕ ਸੀ। ਜਵਾਨੀ ਤੋਂ ਲੈ ਕੇ ਬੁੱਢਾ ਹੋਣ ਤਕ ਉਸ ਸਦਾ ਈ ਇਕ ਤੋਂ ਇਕ ਚੰਗੀ ਘੋੜੀ ਰੱਖੀ। ਓਹਦੇ ਕਿੱਲੇ ਤੇ ਤਿੰਨ ਚਾਰ ਘੋੜੀਆਂ ਤੇ ਸਦਾ ਈ ਲੋਕ ਵੇਖਦੇ ਹੁੰਦੇ ਸਨ ਪਰ ਉਤੇ ਚੜ੍ਹਨ ਵਾਲਾ ਕੱਲਾ ਗੁਰਮੁਖ ਸਿੰਘ। ਵਾਹਿਗੁਰੂ ਨੇ ਓਹਨੂੰ ਇਜ਼ਤ, ਧਨ ਤੇ ਦੌਲਤ ਦੇ ਦਿੱਤਾ ਪਰ ਪੁੱਤ ਨਾ ਦਿੱਤਾ। ਓਹਦੀ ਬਸ ਇਕ ਈ ਧੀ ਸੀ ਜਿਨੂੰ ਉਸ ਪੁੱਤਰਾਂ ਤੋਂ ਵਧ ਕੇ ਪਾਲਿਆ ਸੀ। ਚਿੱਟੇ ਰੰਗ ਦੀ ਉਹ ਬਲੋਚੀ ਘੋੜੀ ਜਿਹੜੀ ਮਹਾਰਾਜੇ ਕਪੂਰਥਲੇ ਦੀ ਘੋੜੀ ਦੀ ਵਛੇਰੀ ਸੀ। ਗੁਰਮੁਖ ਸਿੰਘ ਨੇ ਬੜੀਆਂ ਸਿਫਾਰਸ਼ਾਂ, ਮਿੰਨਤਾਂ ਤੇ ਤਰਲਿਆਂ ਨਾਲ ਓਦੋਂ ਅੱਠ ਹਜ਼ਾਰ ਦੀ ਲਿਆਂਦੀ ਜਦੋਂ ਉਹ ਪੰਜਾਂ ਮਹੀਨਿਆਂ ਦੀ ਦੁੱਧ ਪੀਂਦੀ ਵਛੇਰੀ ਸੀ। ਫੇਰ ਗੁਰਮੁਖ ਸਿੰਘ ਨੇ ਉਸ ਵਛੇਰੀ ਨੂੰ ਮੱਖਣ, ਦੁੱਧ ਤੇ ਘਿਓ ਦੀਆਂ ਚੂਰੀਆਂ ਨਾਲ ਪਾਲਿਆ ਸੀ। ਇਸ ਘੋੜੀ ਲਈ ਲੋਕ ਵੱਡੇ ਵੱਡੇ ਅਫਸਰ ਤੇ ਕਈ ਰਾਜੇ ਗੁਰਮੁਖ ਸਿੰਘ ਨੂੰ ਬੇ-ਬਹਾ ਮੁਲ ਦੇ ਕੇ ਥੱਕ ਗਏ ਪਰ ਉਸ ਉਹ ਘੋੜੀ ਨਾ ਵੇਚੀ। ਵੇਚਣ ਕੀ ਉਹ ਤੇ ਕਿਸੇ ਨੂੰ ਓਹਦੀ ਗੱਲ ਵੀ ਨਹੀਂ ਸੀ ਕਰਨ ਦਿੰਦਾ। ਦੂਰ ਦਰਾਜ਼ ਦਿਆਂ ਚੋਰਾਂ-ਯਾਰਾਂ ਵੀ ਉਸ ਘੋੜੀ ਤੇ ਲਕਨ ਦੇ ਚਾਰੇ ਮਾਰੇ ਪਰ ਉਹ ਘੋੜੀ ਤੇ ਬੰਦੇ ਨੂੰ ਨੇੜੇ ਈ ਨਹੀਂ ਲਗਣ ਦੇਂਦੀ ਤੇ ਸਰਦਾਰ ਗੁਰਮੁਖ ਸਿੰਘ ਕਦੀ ਕਦੀ ਖੜਾ ਆਕੜ ਕੇ ਆਖਦਾ ਹੁੰਦਾ ਸੀ, "ਉਤੇ ਚੜ੍ਹਨਾ ਕੀ ਹੋਰ ਬੰਦਾ ਤੇ ਉਸ ਘੋੜੀ ਨੂੰ ਲਗਾਮ ਈ ਨਹੀਂ ਦੇ ਸਕਦਾ।"

ਤੇ ਉਸ ਘੋੜੀ ਪਿਛੇ ਲਗਿਆਂ ਬਹਾਦਰ ਸਿੰਘ ਨੂੰ ਵੀ ਵਰ੍ਹਾ ਕੁ ਹੋ ਗਿਆ ਸੀ। ਉਹ ਕਈ ਵਾਰੀਂ ਕੱਲਾ ਤੇ ਕਈ ਵਾਰ ਬੰਤਾ ਸਿੰਘ ਦੇ ਨਾਲ ਉਸ ਘੋੜੀ ਤੇ ਲਕਿਆ ਸੀ ਪਰ ਪੂਰ ਨਾ ਚੜ੍ਹਿਆ। ਇਕ ਵਾਰੀ ਤੇ ਉਸ ਘੋੜੀ ਨੂੰ ਖੋਹਲ ਵੀ ਲਿਆ ਪਰ ਹਵੇਲੀ ਵਿਚ ਸੁੱਤੇ ਹੋਏ ਕਾਮੇ ਜਾਗ ਪਏ ਤੇ ਉਹਨੂੰ ਕੰਧ ਟੱਪ ਕੇ ਦੌੜਨਾ ਪਿਆ। ਉਸ ਸੌਂਹ ਖਾ ਲਈ ਭਈ ਹੋਰ ਕੋਈ ਚੋਰੀ ਓਦੋਂ ਈ ਕਰਨੀ ਏ ਜਦੋਂ ਉਹ ਘੋੜੀ ਕੱਢ ਲਈ। ਤੇ ਓਦਣ ਤੋਂ ਉਹ ਬੰਤਾ ਸਿੰਘ ਨੂੰ ਰਾਹ ਵਿਚ ਆਖਦਾ ਆਉਂਦਾ ਸੀ, "ਬੰਤਾ ਸਿੰਘ ਅੱਜ ਤੇ ਉਹ ਘੋੜੀ

ਲੈ ਕੇ ਈ ਆਉਂਦਾ ਏਂ, ਨਹੀਂ ਤੇ ਪਿੰਡ ਨਹੀਂ ਵੜਨਾ।"

ਤਾਰਿਆਂ ਦੀ ਨਿੰਮ੍ਹੀ ਨਿੰਮ੍ਹੀ ਲੋ ਵਿਚ ਹੌਲੀ ਹੌਲੀ ਪੈਰ ਧਰਦੇ ਉਹ ਦੋਵੇਂ ਬੰਦੇ ਨੰਗਲ ਦੀ ਪਹਿਲੀ ਗਲੀ ਵਿਚ ਜਾ ਵੜੇ ਸਨ ਜਿਹਦੇ ਅਖੀਰ ਤੇ ਇਕ ਬੰਨੇ ਸਰਦਾਰ ਗੁਰਮੁਖ ਸਿੰਘ ਦੀ ਹਵੇਲੀ ਦਾ ਬੂਹਾ ਸੀ ਤੇ ਦੂਜੇ ਬੰਨੇ ਸਾਹਮਣੇ ਈ ਓਹਦੇ ਘਰ ਦਾ ਬੂਹਾ ਸੀ।

"ਲਗਾਮ ਲਿਆਂਦੀ ਆ" ਬਹਾਦਰ ਸਿੰਘ ਨੇ ਨਿਊਂ ਕੇ ਬੰਤਾ ਸਿੰਘ ਦੇ ਕੰਨ ਕੋਲ ਮੂੰਹ ਕਰਕੇ ਹੌਲੀ ਜਿਹੀ ਆਖਿਆ। ਓਦੋਂ ਉਹ ਸਰਦਾਰ ਗੁਰਮੁਖ ਸਿੰਘ ਦੀ ਹਵੇਲੀ ਦੇ ਲਹਿੰਦੇ ਪਾਸੇ ਵਲ ਕੰਧ ਕੋਲ ਖਲੋਤੇ ਸਨ। "ਆਹੋ" ਉਸ ਵੀ ਹੌਲੇ ਜਿਹੇ ਆਖਿਆ।

ਪਹਿਲਾਂ ਚਾਰ ਚੁਫੇਰੇ ਵੇਖਿਆ। ਫੇਰ ਬੜੀ ਫੁਰਤੀ ਨਾਲ ਹਵੇਲੀ ਦੀ ਕੰਧ ਟੱਪੀ। ਦੋ ਘੋੜੇ ਵਾਗੇ ਵਿਚ ਜੁੱਤੇ ਸਨ। ਨੂੰਹੇਂ ਮੱਥੇ ਦੇ ਪਾਲੇ ਕੋਲੋਂ ਬਚਣ ਲਈ ਬੰਤਾ ਸਿੰਘ ਕਿਰਪਾਨ ਕੱਢ ਕੇ ਉਹਨਾਂ ਦੇ ਸਿਰ ਤੇ ਖੜ੍ਹ ਗਿਆ ਤੇ ਬਹਾਦਰ ਸਿੰਘ ਵਾਗੇ ਦੇ ਅਖੀਰ ਵਿਚ ਬੱਧੀਆਂ ਹੋਈਆਂ ਘੋੜੀਆਂ ਵਲ ਟੁਰ ਪਿਆ। ਕੰਧ ਨਾਲ ਉਸ ਆਪਣੀ ਕਲਮ ਖੜੀ ਕਰ ਦਿੱਤੀ। ਫੇਰ ਹਨੇਰੇ ਵਿਚ ਅੱਖਾਂ ਪਾੜ ਕੇ ਉਸ ਦੋਹਾਂ ਘੋੜੀਆਂ ਦੇ ਪਰ੍ਹਾਂ ਖੋਪੀ ਹੋਈ ਚਿੱਟੀ ਬਲੌਚੀ ਘੋੜੀ ਸਿਆਣ ਲਈ ਉਹ ਮੋਮਣੀ ਬਣ ਕੇ ਹੌਲੀ ਹੌਲੀ ਖਿਸਕਦਾ ਘੋੜੀਆਂ ਦੇ ਪਿਛੋਂ ਦੀ ਲੰਘ ਕੇ ਬਲੌਚੀ ਘੋੜੀ ਦੇ ਮੂੰਹ ਕੋਲ ਅਪੜ ਗਿਆ। ਘੋੜੀਆਂ ਓਪਰੇ ਗੈਰ-ਆਦਮੀ ਦੀ ਬਾਸ਼ਨਾ ਸੁੰਘ ਲਈ ਸੀ ਪਰ ਬਹਾਦਰ ਸਿੰਘ ਬਿਜਲੀ ਵਾਂਗਰ ਤੜਫ ਕੇ ਉਠਿਆ ਤੇ ਏਸ ਤੋਂ ਪਹਿਲੋਂ ਕਿ ਘੋੜੀਆਂ ਨੂੰ ਗੱਲ ਦੀ ਸਮਝ ਆਉਂਦੀ ਉਸ ਬਲੋਚੀ ਘੋੜੀ ਦੀਆਂ ਨਾਸਾਂ ਘੁੱਟ ਕੇ ਫੜ ਲਈਆਂ ਤੇ ਦੂਜੇ ਹੱਥ ਨਾਲ ਉਸ ਓਹਨੂੰ ਲਗਾਮ ਦੇ ਦਿੱਤੀ। ਇਹ ਸਭ ਕੁਝ ਅੱਖ ਝਮਕਣ ਜਿੰਨੇ ਚਿਰ ਵਿਚ ਹੋਇਆ ਤੇ ਬਲੌਚੀ ਘੋੜੀ ਨੂੰ ਗੱਲ ਦੀ ਤੇ ਓਦੋਂ ਸਮਝ ਆ ਗਈ ਹੋਵੇਗੀ, ਪਰ ਫਾਇਦਾ ਕੀ। ਓਹਦੇ ਮੂੰਹ ਵਿਚ ਕੰਡਿਆਂ ਵਾਲਾ ਕੜਿਆਲਾ ਓਹਦੀ ਜੁਰਅਤ ਮਾਰ ਚੁੱਕਾ ਸੀ। ਬਹਾਦਰ ਸਿੰਘ ਨੇ ਫੇਰ ਆਪਣੀ ਡੱਬ ਵਿਚੋਂ ਚਾਬੀਆਂ ਦਾ ਗੁੱਛਾ ਕੱਢਿਆ ਤੇ ਘੋੜੀ ਦੇ ਸੰਗਲ ਨੂੰ ਖੋਲ੍ਹਣ ਲਗ ਪਿਆ। ਅਖੀਰ ਇਕ ਚਾਬੀ ਲਗ ਗਈ ਤੇ ਉਸ ਅੜੰਗ ਚੋਂ ਸੰਗਲ ਲਾਹ ਕੇ ਪਰ੍ਹਾਂ ਰੱਖ ਦਿੱਤਾ ਤੇ ਘੋੜੀ ਦੇ ਪਿੱਠ ਤੇ ਪਿਆਰ ਨਾਲ ਹੱਥ ਫੇਰਿਆ। ਬਿਗਾਨਾ ਹੱਥ ਸਿਆਣ ਕੇ ਘੋੜੀ ਦਾ ਸਾਰਾ ਸਰੀਰ ਕੰਬ ਗਿਆ। ਬੰਤਾ ਸਿੰਘ ਨੇ ਭੱਜ ਕੇ ਬੂਹਾ ਖੋਲ੍ਹਿਆ। ਉਹਨਾਂ ਘੋੜੀ ਬਾਹਰ ਕੱਢੀ ਤੇ ਥੇਹ ਵਲ ਟੁਰ ਪਏ।

"ਵਧਾਈਆਂ ਬਹਾਦਰ ਸਿਹਾਂ" ਬੰਤਾ ਸਿੰਘ ਨੇ ਹੌਲੀ ਜਿਹੀ ਹੱਸ ਕੇ ਆਖਿਆ।

"ਤੂੰ ਵੀ ਵੱਧ", ਪਰ ਛੇਤੀ ਨਾਲ ਮੇਰੇ ਵਾਲੀ ਘੋੜੀ ਤੇ ਤੂੰ ਚੜ੍ਹ ਬਹਿ, ਮੈਂ ਇਹਦੇ ਤੇ ਚਲਾਂਗਾ" ਬਹਾਦਰ ਸਿੰਘ ਆਖਿਆ।

"ਬੰਤਾ ਸਿੰਘ ਨੇ ਛੇਤੀ ਨਾਲ ਘੋੜੀ ਖੋਲ੍ਹੀ ਤੇ ਛਾਲ ਮਾਰ ਕੇ ਘੋੜੀ ਤੇ ਚੜ੍ਹ ਗਿਆ ਤੇ ਉਹਨਾਂ ਘੋੜੀਆਂ ਸੜਕੇ ਪਾ ਕੇ ਭਜਾ ਦਿੱਤੀਆਂ।

ਅਜੇ ਉਹ ਕੋਹ ਪੰਧ ਵੀ ਗਏ ਹੋਣਗੇ ਜੇ ਉਹਨਾਂ ਨੂੰ ਪਿਛੋਂ ਕਿਸੇ ਘੋੜੀ ਦੇ ਭੱਜੇ ਆਉਣ ਦਾ ਸ਼ੱਕ ਪਿਆ। ਉਹਨਾਂ ਜ਼ਰਾ ਘੋੜੀਆਂ ਡਕ ਲਈਆਂ ਤੇ ਖੜਾਕ ਸੁਣਿਆ। ਸਚੀਮੁਚੀ ਕੋਈ ਘੋੜੀ ਸਰਪੱਟ ਭੱਜੀ ਆਉਂਦੀ ਸੀ ਤੇ ਵਾਜ ਤੋਂ ਲਗਦੀ ਸੀ ਜਿਵੇਂ ਘੋੜੀ ਉਕੀ ਈ ਨੇੜੇ ਏ। ਉਹਨਾਂ ਅੱਖਾਂ ਖੋਲ੍ਹ ਖੋਲ੍ਹ ਕੇ ਨੰਗਲ ਵਲੋਂ ਆਉਣ ਵਾਲੀ ਸੜਕ ਤੇ ਵੇਖਿਆ ਪਰ ਲੱਭਾ ਕੁਝ ਨਾ। ਫੇਰ ਇਕ ਦੂਜੇ ਵਲ ਵੇਖਿਆ। ਬਹਾਦਰ ਸਿੰਘ ਆਖਣ ਲੱਗਾ, "ਘੋੜੀ ਇਕ ਈ ਆਉਂਦੀ ਏ ਪਰ ਤੂੰ ਭੱਜ ਈ ਚਲ, ਜ਼ਰਾ ਅਗਾਂਹ ਜਾ ਕੇ ਵੇਖਾਂਗੇ।

ਤੇ ਉਹਨਾਂ ਫੇਰ ਘੋੜੀਆਂ ਨੂੰ ਅੱਡੀਆਂ ਲਾ ਦਿੱਤੀਆਂ। ਦੋਵੇਂ ਘੋੜੀਆਂ ਇਕ ਦੂਜੇ ਦੀ ਖਹਿ ਨਾਲ ਹਵਾ ਨਾਲੋਂ ਵੀ ਤੇਜ਼ ਭੱਜੀਆਂ ਜਾਂਦੀਆਂ ਸਨ। ਪਰ ਪਿੱਛੇ ਆਉਣ ਵਾਲੀ ਘੋੜੀ ਦੋਹਾਂ ਤੋਂ ਤੇਜ਼ ਸੀ। ਪੈਂਡਾ ਅਜੇ ਤਿੰਨ ਕੁ ਵੀ ਨਹੀਂ ਸੀ ਹੋਇਆ ਜੋ ਪਿਛਲੀ ਘੋੜੀ ਬਹਾਦਰ ਸਿੰਘ ਹੋਰਾਂ ਨੂੰ ਲੱਭਣ ਲਗ ਪਈ। ਉਹਦੇ ਤੇ ਇਕ ਈ ਬੰਦਾ ਸੀ। ਇਕ ਰਕੱੜ ਜਿਹੇ ਵਿਚ ਅੱਪੜ ਕੇ ਉਹਨਾਂ ਘੋੜੀਆਂ ਡਕ ਲਈਆਂ ਤੇ ਘੋੜੀਆਂ ਦੇ ਮੂੰਹ ਪਿਛਾਂਹ ਨੂੰ ਫੇਰ ਕੇ ਖਲੋ ਗਏ। ਆਉਣ ਵਾਲਾ ਜਿਹਦਾ ਮੂੰਹ ਸਿਰ ਠਾਠੇ ਵਿਚ ਲੁਕਿਆ ਹੋਇਆ ਸੀ ਤੇ ਪਿੰਡਾ ਥੁੱਕਲ ਵਿਚ ਉਹਨਾਂ ਦੇ ਕੋਲ ਆ ਕੇ ਖਲੋ ਗਿਆ। ਉਹਦੀ ਗਰਛੀ ਦਾ ਲੰਮਾ ਫੱਰਾ ਫਲ ਤਾਰਿਆਂ ਦੀ ਲੋਅ ਵਿਚ ਚਮਕਣ ਲੱਗਿਆ ਸੀ। ਬਹਾਦਰ ਸਿੰਘ ਨੇ ਪੁੱਛਣ ਵਿਚ ਪਹਿਲ ਕੀਤੀ।

"ਕਿਹੜਾ ਏਂ?"

"ਤੂੰ ਦੱਸ?" ਆਉਣ ਵਾਲਾ ਗਭਰੂ ਤਸੱਲੀ ਨਾਲ ਆਖਣ ਲਗਾ।

"ਮੈਂ ਤੇ ਕਾਲਾ ਚੋਰ ਆਂ" ਬਹਾਦਰ ਸਿੰਘ ਸਤ-ਸਲ

ਕੇ ਆਖਣ ਲੱਗਾ ।

"ਮੈਂ ਵੀ ਕਾਲਾ ਚੋਰ ਆਂ" ਗਭਰੂ ਹੱਸ ਕੇ ਆਖਣ ਲੱਗਾ ।

"ਜਾ ਫੇਰ ਆਪਣਾ ਰਾਹ ਫੜ" ਬਹਾਦਰ ਸਿੰਘ ਨੇ ਕਿਹਾ ।

"ਇਹਦੇ ਨਾਲ ਦੋ ਹੱਥ ਕਰ ਲਈਏ ਬਹਾਦਰਾ ।" ਖੰਡਾ ਸਿੰਘ ਨੇ ਆਖਿਆ "ਐਵੇਂ ਪੈਂਡਾ ਖੋਟਾ ਹੋਣ ਡਿਹਾ ਏ ।"

ਮੈਂ ਤੁਹਾਡੇ ਨਾਲ ਦੋ ਦੋ ਹੱਥ ਹੀ ਕਰਨ ਆਇਆ ਹਾਂ । ਆਉਣ ਵਾਲੇ ਗਭਰੂ ਨੇ ਖਰਛੀ ਖੜੀ ਕਰਕੇ ਘੋੜੀ ਪਰਤਾ ਕੇ ਉਹਨਾਂ ਦੇ ਹੋਰ ਕੋਲ ਕਰ ਲਈ ਤੇ ਫੇਰ ਆਖਣ ਲੱਗਾ, "ਭਾਵੇਂ ਕੱਠੇ ਵੇਖ ਲਓ ਤੇ ਭਾਵੇਂ ਕੱਲਾ ਕੱਲਾ ।"

"ਤੂੰ ਮੈਨੂੰ ਜਾਣਦਾ ਨਹੀਂ ਜਵਾਨਾ" ਬਹਾਦਰ ਸਿੰਘ ਨੂੰ ਆਪਣੀ ਡਾਂਗ ਤੇ ਬੜਾ ਮਾਣ ਸੀ । "ਸਾਰੇ ਮਾਝੇ ਵਿਚ ਮੇਰੇ ਸਾਹਮਣੇ ਕੋਈ ਨਹੀਂ ਖਲੋਂਦਾ—ਮੇਰਾ ਨਾਂ ਬਹਾਦਰ ਸਿੰਘ ਵਿਰਕ ਏ ਬਹਾਦਰ ਸਿੰਘ ਵਿਰਕ ।"

"ਪਰ ਗਭਰੂ ਤੇ ਏਸ ਨਾਂ ਦਾ ਵੀ ਅਸਰ ਨਾ ਹੋਇਆ । ਉਹ ਹੱਸ ਕੇ ਆਖਣ ਲੱਗਾ, "ਫੇਰ ਕੀ ਹੋਇਆ, ਜੇ ਤੂੰ ਬਹਾਦਰ ਸਿੰਘ ਵਿਰਕ ਏਂ ਤੇ !"

"ਪਰ ਤੂੰ ਆਖਣਾ ਕੀ ਏ ?" ਖੰਡਾ ਸਿੰਘ ਨੇ ਪੁੱਛਿਆ ।

"ਚਿੱਟੀ ਘੋੜੀ ਜਿਹੜੀ ਤੁਸੀਂ ਚੋਰੀ ਕਰਕੇ ਲੈ ਆਏ ਓ" ਉਹ ਆਖਣ ਲੱਗਾ ।

"ਓਏ ਕਿਹੜੀ ਘੋੜੀ ਦੇਨ—ਇਹ ਤੇ ਹੁਣ ਅੰਗਰੇਜ਼ ਵੀ ਹੱਥੋਂ ਨਹੀਂ ਲੈ ਸਕਦਾ ।" ਬਹਾਦਰ ਸਿੰਘ ਚਿੜ ਕੇ ਆਖਣ ਲਗਾ ।

"ਮੈਂ ਤੇ ਲੈ ਕੇ ਜਾਵਾਂਗਾ" ਗੱਭਰੂ ਫੇਰ ਹੱਸ ਪਿਆ ।

"ਘੋੜੀਓਂ ਥੱਲੇ ਉਤਰ ਆ ਤੇ ਤਮਾਸ਼ਾ ਵੇਖ ਲੈ" ਬਹਾਦਰ ਸਿੰਘ ਛਾਲ ਮਾਰ ਕੇ ਘੋੜੀ ਤੋਂ ਥੱਲੇ ਉਤਰ ਗਿਆ ਤੇ ਉਹਦੀ ਲਗਾਮ ਖੰਡਾ ਸਿੰਘ ਨੂੰ ਫੜਾ ਕੇ ਆਖਣ ਲਗਾ, "ਤੂੰ ਵਿਚ ਨਾ ਆਵੀਂ ।"

ਗਭਰੂ ਵੀ ਛਾਲ ਮਾਰ ਕੇ ਉਤਰਿਆ ਤੇ ਉਸ ਆਪਣੀ ਖਰਛੀ ਦੇ ਫਲ ਦੇ ਪੰਜ ਮੱਲੂ ਕੇ ਫਲ ਸੁਣ ਲਿੱਤਾ ਤੇ ਆਖਣ ਲਗਾ ।

"ਮੈਂ ਡਾਂਗ ਨਾਲ ਲੜਨਾ ਹੁੰਨਾ ਵਾਂ—ਸੁਣਿਆ ਏ ਡਾਂਗ ਤੇ ਕਦੀ ਕਦੀ ਤੂੰ ਵੀ ਚੰਗੀ ਵਾਹ ਲੈਨਾ ਏਂ ਬਹਾਦਰ ਨੂੰ ਚਿੜਾ ਕੇ ਆਖਣ ਲਗਾ ।

ਬਹਾਦਰ ਸਿੰਘ ਜਿਹੜਾ ਬਲਮ ਦਾ ਫਲ ਲਾਹੁਣ ਡਿਹਾ ਸੀ ਆਖਣ ਲਗਾ,

"ਜੇ ਜਿੱਤ ਜਾਵੇਂ ਤੇ ਘੋੜੀ ਲੈ ਜਾਵੀਂ ਚੰਨਾ ।"

"ਚੰਗਾ—ਲੈ ਤਕੜਾ ਹੋ ਜਾ ।"

ਬਹਾਦਰ ਸਿੰਘ ਨੂੰ ਛੇਤੀ ਪਤਾ ਲਗ ਗਿਆ ਪਈ ਉਹ ਗੱਭਰੂ ਡਾਂਗ ਬੜੀ ਸੁਹਣੀ ਵਾਹੁੰਦਾ ਏ ਤੇ ਸੱਚੀ ਮੁੱਚੀ ਗੱਭਰੂ ਬਿਜਲੀ ਵਾਂਗੂੰ ਤ੍ਰਿਖਾ ਤੇ ਤੇਜ਼ ਸੀ । ਇੰਜ ਲੱਗਦਾ ਸੀ ਜਿਵੇਂ ਉਹ ਸਾਰੀ ਉਮਰ ਡਾਂਗ ਮਾਰਨ ਵਿਚ ਜਾਣ ਹੀ ਸਿੱਖਦਾ ਰਿਹਾ ਹੋਵੇ । ਘੜੀ ਭਰ ਵਿਚ ਉਸ ਬਹਾਦਰ ਸਿੰਘ ਦਾ ਸੱਜਾ ਗੁੱਟ ਦੀ ਤੋੜ ਦਿੱਤਾ ਤੇ ਉਹਦੀ ਡਾਂਗ ਵੀ । ਬਹਾਦਰ ਸਿੰਘ ਨੇ ਬਾਂਹ ਖੜੀ ਕਰਕੇ ਆਖਿਆ, "ਤੂੰ ਜਿੱਤ ਗਿਆ ਏਂ ਜਵਾਨਾ ।"

ਤੇ ਉਸ ਗੁੱਟ ਨੂੰ ਜਿਹੜਾ ਸੱਚੀਂ ਮੁੱਚੀ ਟੁੱਟ ਗਿਆ ਸੀ ਫੜ ਕੇ ਖੰਡਾ ਸਿੰਘ ਨੂੰ ਆਖਿਆ, "ਖੰਡਾ ਸਿਆਂ, ਏਸ ਘੋੜੀ ਤੇ ਏਸ ਗੱਭਰੂ ਦਾ ਹੱਕ ਏ ।"

ਹੁਣ ਵੀ ਕੋਈ ਹੱਥ ਵੇਖਣਾ ਏ" ਗੱਭਰੂ ਪਰਤ ਕੇ ਘੋੜੀ ਤੇ ਚੜ੍ਹਨ ਲਗਾ ਖੰਡਾ ਸਿੰਘ ਵਲ ਵੇਖ ਕੇ ਆਖਣ ਲਗਾ

"ਨਹੀਂ ਨਹੀਂ ਜਵਾਨਾ, ਤੂੰ ਘੋੜੀ ਲੈ ਜਾ ।"

ਤੇ ਗੱਭਰੂ ਨੇ ਦੂਜਾ ਹੱਥ ਅਗਾਂਹ ਵਧਾ ਕੇ ਖੰਡਾ ਸਿੰਘ ਦੇ ਹੱਥੋਂ ਚਿੱਟੀ ਘੋੜੀ ਦੀ ਲਗਾਮ ਫੜ ਲਈ ਤੇ ਘੋੜੀਆਂ ਦੇ ਮੂੰਹ ਨੰਗਲ ਵੱਲ ਪਰਤਾ ਲਏ ।

"ਪਰ ਤੂੰ ਆਪਣਾ ਨਾਂ ਨਹੀਂ ਦੱਸਿਆ ਜਵਾਨਾ", ਬਹਾਦਰ ਸਿੰਘ ਨੇ ਪਿਆਰ ਨਾਲ ਉਹਦੇ ਕੋਲ ਜਾ ਕੇ ਆਪਣਾ ਹੱਥ ਉਹਦੇ ਪੱਟ ਤੇ ਰੱਖ ਕੇ ਪੁਛਿਆ ।

ਗੱਭਰੂ ਨੇ ਨਿਉਂ ਕੇ ਛੇਤੀ ਨਾਲ ਆਪਣੇ ਪੱਟ ਤੋਂ ਬਹਾਦਰ ਸਿੰਘ ਦਾ ਹੱਥ ਚੁੱਕ ਦਿੱਤਾ ਤੇ ਆਪਣਾ ਸਾਫ਼ਾ ਲਾਹ ਦਿੱਤਾ । ਬਹਾਦਰ ਸਿੰਘ ਦੀਆਂ ਅੱਖਾਂ ਖੁਲ੍ਹੀਆਂ ਦੀਆਂ ਖੁਲ੍ਹੀਆਂ ਰਹਿ ਗਈਆਂ । ਗੱਭਰੂ ਉੱਚੀ ਸਾਰੀ ਹੱਸਿਆ । ਹੁਣ ਉਹਦੀ ਆਵਾਜ਼ ਹੋਰ ਤਰ੍ਹਾਂ ਦੀ ਸੀ । ਤੇ ਉਸ ਆਖਿਆ,

"ਮੈਂ ਗੁਰਮੁਖ ਸਿੰਘ ਦੀ ਧੀ ਆਂ ਜਵਾਨੋ ।"

ਤੇ ਉਸ ਘੋੜੀਆਂ ਨੂੰ ਅੱਡੀ ਲਾ ਦਿੱਤੀ ।

ਲਿਪੀਅੰਤਰ : **ਜਤਿੰਦਰ ਜੌਲੀ**

×

ੴ ਫੋਨ : 2737

## ਖੁਸ਼ਖਬਰੀ

ਕਾਰਾਂ, ਟਰੈਕਟਰਾਂ ਤੇ ਟਰੱਕਾਂ ਦੇ ਇੰਜਣਾਂ ਦੀ ਵਧੀਆ ਬਲਾਕ ਬੋਰਿੰਗ, ਕਰੈਂਕ ਗ੍ਰਾਈਂਡਿੰਗ ਤੇ ਹੈਡ ਸੀਟ ਫਿਟਿੰਗ ਦਾ ਕੰਮ ਤਸੱਲੀ ਬਖਸ਼ ਹੁੰਦਾ ਹੈ।

ਇਸ ਤੋਂ ਇਲਾਵਾ ਬੁਲਡੋਜ਼ਰਾਂ, ਕੋਲਡ ਸਟੋਰਾਂ ਦੇ ਕੰਪਰੈਸ਼ਰਾਂ, ਜੈਨਰੇਟਰਾਂ ਅਤੇ ਵਡੇ ਵਡੇ ਹਰ ਪ੍ਰਕਾਰ ਦੇ ਇੰਜਣਾਂ ਦਾ ਕੰਮ ਬਿਲਕੁਲ ਠੀਕ ਠੀਕ ਤੇ ਵਧੀਆ ਕੀਤਾ ਜਾਂਦਾ ਹੈ।



ਬੋਰਿੰਗ ਮਸ਼ੀਨ

★ ਬੋਰਿੰਗ, ਗ੍ਰਾਈਂਡਿੰਗ ਆਦਿ ਦਾ ਕੰਮ ਵਿਦੇਸ਼ਾਂ ਤੋਂ ਮੰਗਵਾਈਆਂ ਸਪੈਸ਼ਲ ਮਸ਼ੀਨਾਂ ਉਤੇ ਕੀਤਾ ਜਾਂਦਾ ਹੈ।

★ ਮਰਸਡੀਜ਼ ਟਰੱਕ ਲੈ ਕੇ ਆਓ ਅਤੇ ਕੇਵਲ ਚਾਰ ਦਿਨਾਂ ਵਿਚ ਓਵਰਹਾਲ ਕਰਾ ਕੇ ਵਾਪਸ ਲੈ ਜਾਓ।

★ ਕੁਸ਼ਲ ਮਕੈਨਿਕ ਅਤੇ ਹੋਰ ਪਰਬੰਧ ਮੁਕੰਮਲ ਹੈ।

★ ਸਾਡੇ ਪਾਸ ਆਪਣਾ ਜੈਨਰੇਟਰ ਸੈੱਟ ਵੀ ਹੈ। ਜਿਸ ਨਾਲ ਬਿਜਲੀ ਬੰਦ ਹੋਣ ਤੇ ਵੀ ਕੰਮ ਚਲਦਾ ਰਹਿੰਦਾ ਹੈ ਤੇ ਕੋਈ ਢਿਲ ਨਹੀਂ ਆਉਂਦੀ।

ਨੈਸ਼ਨਲ ਆਟੋ ਇੰਜੀਨੀਅਰਿੰਗ ਵਰਕਸ
ਪ੍ਰੋ: ਲਛਮਣ ਸਿੰਘ ਨਾਮਧਾਰੀ
10, ਇੰਡਸਟ੍ਰੀਅਲ ਏਰੀਆ, ਫਗਵਾੜਾ।

ਤਤੁ ਬੀਚਾਰੁ ਯਹੀ ਮਥੁਰਾ
ਜਗ ਤਾਰਨ ਕਉ ਅਵਤਾਰੁ ਬਨਾਯਉ ॥
ਜਪੵਉ ਜਿਨੑ ਅਰਜੁਨ ਦੇਵ ਗੁਰੂ,
ਫਿਰਿ ਸੰਕਟ ਜੋਨਿ ਗਰਭ ਨ ਆਯਉ ॥

ਫੋਨ : ੭੨੮੬੬
੭੪੭੩੦

# ਨਾਮਧਾਰੀ ਟੈਂਟ ਹਾਊਸ

## ਹਮੀਦੀਆ ਰੋਡ

## ਭੋਪਾਲ (ਮ: ਪ੍ਰ:)

# ''ਸੂਰਜ ਉਦੈ''

## ਵਿਆਖਿਆ ਤੇ ਕਵਿਤਾ

—ਤਰਲੋਕ ਮਨਸੂਰ

ਮਸ਼ਹੂਰ ਨਾਵਲਿਸਟ ਸਮਰਸਟ ਮ੍ਹਾਮ ਨੂੰ ਉਸਦੇ ਪੰਜ੍ਹਤਰਵੇਂ ਜਨਮ ਦਿਨ ਉੱਤੇ ਜਦੋਂ ਇਹ ਪੁਛਿਆ ਗਿਆ, ਕਿ ਕੀ ਉਹ ਉਸਨੂੰ ਮਿਲੀ ਸ਼ੋਹਰਤ ਤੇ ਧਨ ਨਾਲ ਸੰਤੁਸ਼ਟ ਹੈ? ਤਾਂ ਉਸਦਾ ਉੱਤਰ ਸੀ—"ਕਿਸੇ ਹੱਦ ਤਕ, ਪੂਰਨ ਤੌਰ ਤੇ ਨਹੀਂ।"

ਪੂਰਨ ਤ੍ਰਿਪਤੀ ਕਿਉਂ ਨਹੀਂ? ਕਿਉਂਕਿ ਮਨੁੱਖ ਉਹਨਾਂ ਚੀਜ਼ਾਂ ਨਾਲ ਮੋਹ ਪਾਂਦਾ ਹੈ ਜੋ ਸਦਾ ਰਹਿਣ ਵਾਲੀਆਂ ਨਹੀਂ। ਇਹਨਾਂ ਵਸਤਾਂ ਦੇ ਮੋਹ ਤੋਂ ਮਿਲੀ ਆਤਮ ਸੰਤੁਸ਼ਟਤਾ ਵੀ ਅਧੂਰੀ ਹੈ। ਸਥਿਰ ਰਹਿਣ ਵਾਲੀਆਂ ਸਚਾਈਆਂ ਹਨ—ਸੁੰਦਰਤਾ, ਨੇਕੀ ਤੇ ਕੁਦਰਤ। ਇਹਨਾਂ ਦੀ ਲਗਨ ਹੀ ਮਨੁੱਖ ਨੂੰ ਡੂੰਘੀ ਆਤਮ-ਤ੍ਰਿਪਤੀ ਦਾ ਵਰਦਾਨ ਦੇਂਦੀ ਹੈ।

ਕੁਦਰਤ ਦੇ ਅਨ-ਗਿਣਤ ਅਲੌਕਿਕ ਨਜ਼ਾਰਿਆਂ ਵਿਚੋਂ ਇਕ ਸੁਹਾਵਣਾ ਦ੍ਰਿਸ਼ ਹੈ—ਸੂਰਜ ਦਾ ਉਦੈ ਹੋਣਾ। ਜਿਸ ਤਰਾਂ ਡੁੱਬਦਾ ਹੋਇਆ ਸੂਰਜ ਮਨੁੱਖ ਅੰਦਰ ਉਦਾਸੀਨਤਾ ਦੇ ਭਾਵ ਪ੍ਰਗਟਾ ਜਾਂਦਾ ਹੈ, ਇੰਜ ਚੜ੍ਹਦਾ ਹੋਇਆ ਸੂਰਜ ਪ੍ਰਾਣੀ ਨੂੰ ਖੁਸ਼ੀ ਤੇ ਖੇੜਾ ਦੇਂਦਾ ਹੈ। ਮਨ ਵਿਚ ਇਕ ਤਰ੍ਹਾਂ ਦਾ ਹੁਲਾਸ ਪੈਦਾ ਹੁੰਦਾ ਹੈ ਤੇ ਆਦਮੀ ਚੜ੍ਹਦੀ-ਕਲਾ ਵਿਚ ਵਾਸ ਕਰਦਾ ਹੈ।

ਆਪਣੀ ਲੰਮੀ ਉਮਰ ਦੇ ਦੌਰਾਨ ਮੈਂ ਜਦ ਕਦੇ ਵੀ ਚੜ੍ਹਦੇ ਸੂਰਜ ਨੂੰ ਵੇਖਿਆ ਹੈ, ਇਹ ਨਜ਼ਾਰਾ ਮੈਨੂੰ ਅਦੁੱਤੀ ਲਗਿਆ ਹੈ। ਨਿੱਤ ਨਵਾਂ, ਪਹਿਲਾਂ ਨਾਲੋਂ ਵਧ ਲਿਸ਼ਕਦਾ ਹੋਇਆ ਸੂਰਜ। ਇਸ ਜੀਵਨ-ਦਾਤੇ ਦੇ ਸੁਆਗਤ ਲਈ ਪੂਰਬ ਦੀ ਸਾਰੀ ਆਕਾਸ਼ ਉੱਤੇ ਨਾਨਾ-ਪ੍ਰਕਾਰ ਦੇ ਰੰਗ ਵਰਤਾਏ ਹਨ—ਤਾਰੇ ਕਿਰਨਮ ਕਿਰਨੀ ਕਿਰਦੇ ਜਾਂਦੇ ਹਨ। ਊਸ਼ਾ ਦੀ ਲਾਲੀ ਦਰੀ ਵਾਂਗ ਵਿਛ ਜਾਂਦੀ ਹੈ, ਪੂਰਬ-ਖਾਹੀ ਚਾਨਣੇ ਨਾਲ ਪ੍ਰੋਤੀ ਜਾਂਦੀ ਹੈ। ਕਿਰਨਾਂ ਖਹਿਕਰ ਖਹਿਰੀ ਕਰਦੀਆਂ ਹਨ। ਰੰਗਾਂ ਦੀ ਮਹਿਫਲ ਜੁੜ ਜਾਂਦੀ ਹੈ। ਆਕਾਸ਼ ਦੀ ਸੈਰ ਤੇ ਚੜ੍ਹੀਆਂ ਬਦਲੀਆਂ ਦੇ ਮੂੰਹ ਸੰਧੂਰੀ ਹੋ ਜਾਂਦੇ ਹਨ। ਤੇ ਫਿਰ ਕਰੋੜਾਂ ਕਿਰਨਾਂ ਦੇ ਕਿਰਨ-ਬਾਣ ਫੜਦਾ, ਜੀਅ-ਦਾਨ ਦੇਂਦਾ, ਸੋਨਾ ਲੁਟਾਂਦਾ, ਸੁਰੰਗ-ਰਾਣਾ ਸ੍ਰਿਸ਼ਟੀ ਦੇ ਵੇਹੜੇ ਪੈਰ ਪਾਂਦਾ ਹੈ—ਨਿਤ ਨਵਾਂ-ਨਵੇਲਾ—ਨਿਤ ਨਵਾਂ ਤੇਜ-ਪ੍ਰਤਾਪ।

ਤੇ ਮੈਂ ਉਸਨੂੰ ਪ੍ਰਣਾਮ ਕਰਦਾ ਹਾਂ :—

ਇਹ ਕੌਣ ਆ ਰਿਹਾ ਹੈ ਸਵੇਰੇ ਸਵੇਰੇ ?
ਕਿ ਰਾਹਾਂ ਤੇ ਜਿਸਦੇ ਨਿਰਾ ਨੂਰ ਛਿੜਕਿਆ ਹੈ ?
ਦਰੀ ਵਾਂਗ ਵਿਛ ਰਹੀ ਹੈ ਊਸ਼ਾ ਦੀ ਲਾਲੀ।
ਸੁਰਮਈ ਮੂੰਹ ਬਦਲੀਆਂ ਦੇ ਸੰਧੂਰੀ ਨੇ ਹੋਏ।
ਅਲੌਕਿਕ ਜਹੇ ਰੰਗਾਂ ਦੀ ਮਹਿਫਲ ਸਜੀ ਹੈ।
ਇਕ ਆ ਰਿਹਾ ਹੈ—ਇਕ ਜਾ ਰਿਹਾ ਹੈ।
ਸਵੇਰੇ ਸਵੇਰੇ ਇਹ ਕੌਣ ਆ ਰਿਹਾ ਹੈ ?
ਪੂਰਬ ਦੀ ਕੁਖੋਂ ਗੁਲਾਲ ਉਡ ਰਹੇ ਨੇ।
ਰੰਗਾਂ ਦੀ ਮਾਨੋਂ ਝੜੀ ਲਗ ਗਈ ਹੈ।
ਮੈਅ-ਖਾਨੇ ਦੀ ਮਸਤੀ ਚੋਂ ਘੁਟ ਹੋਕੇ ਨਿਕਲੀ
ਮਸ਼ਕਦੀ ਮਹਿਕਦੀ ਹਵਾ ਵਗ ਰਹੀ ਹੈ।
ਬਾ-ਅਦਬ, ਬਾ-ਮੁਲਾਹਜ਼ਾ, ਹੁਸ਼ਿਆਰ ਯਾਰੋ—
ਹੁਸ਼ਿਆਰ ਹੋਵੋ—
ਕਰੋੜਾਂ ਹੀ ਕਿਰਨਾਂ ਦੇ ਕਿਰਨ-ਬਾਣ ਫੜਦਾ।
ਅਤਸ਼ਾ ਦੇ ਵਿਹੜੇ 'ਚ ਸੋਨਾ ਲੁਟਾਂਦਾ।
ਬਜਾਲਾ ਦੇ ਪਲੂਆਂ ਨੂੰ ਕੇਰਾ ਲਗਾਂਦਾ।
ਸ਼ਾਹਾਂ ਦਾ ਸ਼ਾਹ ਆ ਗਿਆ ਹੈ।
ਜੀਵਨ ਦਾ ਰਖਯਕ—ਪ੍ਰਾਣਾਂ ਦਾ ਦਾਤਾ—
ਹੁਣੇ ਆ ਰਿਹਾ ਹੈ—ਹੁਣੇ ਆ ਰਿਹਾ ਹੈ।
ਔਹ ਆ ਗਿਆ ਹੈ—ਔਹ ਆ ਗਿਆ ਹੈ।
ਅੰਮ੍ਰਿਤ-ਕਟੋਰੀ ਨੂੰ ਹੱਥੀਂ ਫੜਾ ਲਓ।
ਬੁਝੇ-ਦਿਲਾਂ ਵਾਲੇ ਦੀਪਕ ਜਗਾ ਲਓ।

ਕੈਪਟਨ (ਰਿ) ਤਰਲੋਕ ਸਿੰਘ
ਪਿੰਡ-ਡਾਕ: ਹਰੀਪੁਰ ਨਾਇਕ
ਜ਼ਿਲਾ ਨੈਨੀਤਾਲ ਯੂ.ਪੀ.

# JANTA
# HYDRAULIC PRESSES

- Known for trouble free service
- More out put with less cost
- Satisfaction guaranteed
- Easy to operate
- Simple to maintain













JEW

**JANTA ENGINEERING WORKS**
G.T. ROAD, P.O. MOHAN NAGAR,
RAJINDER NAGAR, INDUSTRIAL AREA
GHAZIABAD (INDIA)
PHONE : 201286 (CONNECTED WITH DELHI)

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਮਈ ੧੯੮੫ ਅੰਕ ਵੇਖੋ)

### ੯ ਅਗਸਤ ੧੯੭੮ ਬੁੱਧਵਾਰ
### ਨਵੀਂ ਦਿੱਲੀ

੧੨ ਕੁ ਵਜਦੇ ਨੂੰ ਭਿਜਦੇ-ਭਿਜਾਂਦੇ ਭਾਰਤੀ ਜੀ ਘਰ ਆ ਗਏ। ਉਹਨਾਂ ਦੇ ਲੇਖ ਬਾਰੇ ਚਰਚਾ ਚਲੀ ਤੇ ਕੁਝ ਪੁਲੀਟੀਕਲ ਗੱਲਾਂ ਹੋਈਆਂ।

### ਇਕ ਕੋਸ਼ਸ਼

ਸ਼ਾਮ ਨੂੰ ਗੁਰਦੇਵ-ਹਰਭਜਨ ਸਿੰਘ ਆ ਪਹੁੰਚੇ। ਗੁਰਦੇਵ ਸਿੰਘ ਨੇ ਦੱਸਿਆ ਕਿ ੭ ਅਗਸਤ ਵਾਲੇ ਦਿਨ ਸਤਿਗੁਰਾਂ ਦਾ ਦਰਸ਼ਨ ਕਰਨ ਇਕ ਸੁਖਵੀਰ ਨਾਂ ਦਾ ਸਜਣ ਆਇਆ। ਉਸਨੇ ਸਤਿਗੁਰਾਂ ਨੂੰ ਦੱਸਿਆ ਕਿ ਹਰਿਆਣੇ ਦਾ ਆਈ.ਜੀ. ਉਸਦਾ ਮਿੱਤਰ ਹੈ। ਉਹ ਕਹਿੰਦਾ ਹੈ ਕਿ ਗੁਰੂ ਮਹਾਰਾਜ ਤੁਹਾਡੇ ਵਾਕਫ਼ ਹਨ, ਤੁਸੀਂ ਉਨ੍ਹਾਂ ਨੂੰ ਮਿਲਕੇ ਆਖੋ ਕਿ ਗੱਲ ਵਿਚ ਕੁਝ ਵੀ ਨਹੀਂ, ਸਰਕਾਰ ਨੂੰ ਲਿਖੋ, ਸਥਿਤੀ ਸਪਸ਼ਟ ਕਰਕੇ ਮਾਮਲਾ ਰਫ਼ਾ ਦਫ਼ਾ ਕਿਉਂ ਨਹੀਂ ਕਰਦੇ। ਗੁਰਦੇਵ ਸਿੰਘ ਨੇ ਦੱਸਿਆ ਕਿ ਉਹਦੇ ਹੁੰਦਿਆਂ ਸਤਿਗੁਰੂ ਜੀ ਨੇ ਸਾਫ਼ ਕਿਹਾ ਕਿ ਸਰਕਾਰ ਦਾ ਰੁਖ ਸਾਡੇ ਲਈ ਠੀਕ ਨਹੀਂ।

ਗੁਰਦੇਵ ਸਿੰਘ ਨੇ ਕਹਿਆ: ਸਤਿਗੁਰਾਂ ਸ੍ਰੀ ਬੁਧਵਾਰ ਨੂੰ ਆਖਿਆ— ਤੁਸੀਂ ਆਏ ਹੋ, ਜੀ ਆਇਆਂ। ਮੈਂ ਕਿਸੇ ਸਰਕਾਰੀ ਜਾਂ ਅਰਧ ਸਰਕਾਰੀ ਅਦਾਰੇ ਨਾਲ ਵਾਸਤਾ ਨਹੀਂ ਰਖਦਾ। ਮੇਰੇ ਭਾਈ ਮਹਾਰਾਜਾ ਬੀਰ ਸਿੰਘ ਜੀ ਜਦ ਆਏ ਤੇ ਮਿਲੇ ਉਨ੍ਹਾਂ ਨੂੰ ਤੁਹਾਡਾ ਆਉਣਾ ਤੇ ਆਈ.ਜੀ., ਪੁਲਿਸ ਵਲੋਂ ਆਇਆ ਸੁਝਾਉ ਦੱਸ ਦਿਆਂਗਾ।

### ੧੮ ਅਗਸਤ ੧੯੭੮ ਸ਼ੁਕਰਵਾਰ
### ਨਵੀਂ ਦਿੱਲੀ

ਰਕਸ਼ਾ-ਬੰਧਨ ਦਾ ਦਿਹਾੜਾ। ਇਸਤ੍ਰੀਆਂ ਆਪਣੇ ਭਰਾਵਾਂ ਨੂੰ ਰਖੜੀਆਂ ਬੰਨ੍ਹਦੀਆਂ ਫਿਰਦੀਆਂ ਹਨ। ਅਤੇ ਭਰਾ



ਸਤਿਗੁਰੂ ਜਗਜੀਤ ਸਿੰਘ ਜੀ

ਰੱਖੜੀਆਂ ਬਨ੍ਹਾਏ ਹੋਏ ਦੂਜਿਆਂ ਨੂੰ ਅਪਣੀ ਤੋਰ ਵਖਾ ਰਹੇ ਹਨ।

### ਤਿਨ ਕੇ ਸੰਗ ਸਾਥ

੯ ਵਜੇ ਦੇ ਕਰੀਬ ਮੈਂ ਸ: ਹਰਵਿੰਦਰ ਸਿੰਘ ਹੰਸਪਾਲ ਦੇ ਘਰ ਗਿਆ। ਉਸਦੇ ਪਿਤਾ ਜੀ: ਗਿਆਨ ਸਿੰਘ ਅਤੇ ਮਾਤਾ ਰਾਜਿੰਦਰ ਕੌਰ ਜੀ ਮੁਰਿੰਡੇ ਤੋਂ ਸ਼ੂਗਰ ਮਿੱਲ ਦੇ ਕਿਸੇ ਵਿਹਾਰ ਵਾਸਤੇ ਆਏ ਹੋਏ ਸਨ। ਹੰਸਪਾਲ ਮਿਲਿਆ ਤਾਂ ਉਸ ਦੱਸਿਆ ਕਿ ਜਦੋਂ ਲੇਖਕ ਤੇ ਭਾਰਤੀ ਤੁਗਲਕਾਬਾਦ ਅਤੇ ਕੁਤਬ ਕੋਠ ਦੇ ਸੈਰ ਸਪਾਟੇ ਤੇ ਜਾਣ, ਓਦੋਂ ਉਹ ਸੇਠ

ਤ੍ਰਲੋਕ ਸਿੰਘ ਨਾਲ ਸ੍ਰੀਮਤੀ ਇੰਦਰਾ ਗਾਂਧੀ ਨਾਲ ਮੁਲਾਕਾਤ ਕਰ ਰਹੇ ਸਨ। ਬੀਬੀ ਜੀ ਦੀ ਮੁਲਾਕਾਤ ਮਗਰੋਂ ਜਦੋਂ ਉਨ੍ਹਾਂ ਦੀ ਕਮਜ਼ੋਰ ਸਿਹਤ ਦੀ ਗੱਲ ਕੀਤੀ ਤਾਂ ਉਨ੍ਹਾਂ ਦੱਸਿਆ : ਆਮ ਕਰਕੇ ਸਿਹਤ ਚੰਗੀ ਰਹਿੰਦੀ ਹੈ। ਪਰ ਜਿਉਂ ਸਵੇਰੇ ੬ ਵਜੇ ਤੋਂ ਜਿਨ ਸ਼ੁਰੂ ਕਰੀਦਾ ਹੈ ਜਲਸੇ, ਮੀਟਿੰਗਾਂ, ਮਿਲਣੀਆਂ, ਮੁਲਾਕਾਤਾਂ ਕਰਦੇ ਕਰਾਦਿਆਂ ਅਤੇ ਫਲੌਂਡ ਏਰੀਆ ਘੁੰਮਦਿਆਂ ਰਾਤ ਦੇ ੧੧-੧੨ ਵਜ ਜਾਂਦੇ ਹਨ। ਅਜਿਹੀ ਹਾਲਤ ਵਿਚ ਥਕਾਨ ਤਾਂ ਜਿਹਰੇ ਉੱਤੋਂ ਹੀ ਪਰਗਟ ਹੋਣੀ ਹੈ।

ਹੰਸਪਾਲ ਨੇ ਦੱਸਿਆ ਕਿ ਫਿਰ ਮੁਰਾਰਜੀ ਭਾਈ ਦੀ ੧੫ ਅਗਸਤ ਦੀ ਲਾਲ ਕਿਲੇ ਤੇ ਕੀਤੀ ਤਕਰੀਰ ਦਾ ਜਿਕਰ ਛਿੜਿਆ ਤਾਂ ਸ੍ਰੀਮਤੀ ਗਾਂਧੀ ਨੇ ਕਿਹਾ : ਮੈਂ ਨਹੀਂ ਤਕਰੀਰ ਸੁਣੀ। ਦੱਸਿਆ ਗਿਆ ਹੈ ਕਿ ਤਕਰੀਰ ਇਸ ਦਿਨ ਦੀ ਨੈਸ਼ਨਲ ਜਾਂ ਇੰਟਰਨੈਸ਼ਨਲ ਮਹੱਤਵ ਦੀ ਨਹੀਂ ਸੀ, ਸਗੋਂ ਜਨਤਾ ਪਾਰਟੀ ਦੇ ਮਸਲਿਆਂ ਨਾਲ ਸੰਬੰਧਤ ਸੀ, ਜਿਵੇਂ ਸਰੋਤੇ ਜਨਤਾ ਪਾਰਟੀ ਦੇ ਮੈਂਬਰ ਹੀ ਹੋਣ।

## ਪ੍ਰੀਤਮ ਦੀ ਬਾਤ

ਇਸ ਤੋਂ ਪਿਛੋਂ ਸ: ਹੰਸਪਾਲ ਨੇ ਮੈਨੂੰ ਪੱਕੀ ਪਕਾਈ ਕਿ ਮੈਂ ਅਤੇ ਭਾਰਤੀ ਜੀ ੨੧-੮-੭੮ ਲਈ ਸਵੇਰੇ ਹੀ ਤਿਆਰ ਰਹੀਏ। ਸਤਿਗੁਰੂ ਜੀ ਉਸ ਦਿਨ ਅੰਮ੍ਰਿਤਸਰੋਂ ਫਰੰਟੀਅਰ ਮੇਲ ਤੇ ਸਵੇਰੇ ੬.੩੦ ਵਜੇ ਦਿੱਲੀ ਪਜ ਜਾਣਗੇ। ਉਹਨਾਂ ਕਵੀ ਤੇ ਭਾਰਤੀ ਨੂੰ ਹਾਜ਼ਰ ਰਹਿਣ ਦਾ ਆਦੇਸ਼ ਦਿਤਾ ਹੈ। ਉਸੇ ਰਾਤ ਆਪ ਜੀ ਦੀ ਲੁਧਿਆਣੇ ਲਈ ਵਾਪਸੀ ਵੀ ਹੈ।

ਹੰਸਪਾਲ ਨੇ ਦੱਸਿਆ ਕਿ ਇਸ ਸਾਲ ਅੱਸੂ ਦਾ ਮੇਲਾ ੨੪ ਅਗਸਤ ਤੋਂ ਜਾਰੀ ਹੋ ਕੇ ੧੪ ਸਤੰਬਰ ਤਕ ਭੈਣੀ ਸਾਹਿਬ ਵਿਖੇ ਚਲੇਗਾ।

### ੨੦ ਅਗਸਤ ੧੯੭੮ ਐਤਵਾਰ
### ਨਵੀਂ ਦਿੱਲੀ

## ਮਹਾਂ ਪ੍ਰਤਾਪੀ ਦੀ ਯਾਦ

ਜਦੋਂ ਨੂੰ ਸਵੇਰੇ ਮੈਂ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਪੁੱਜਾ ਹਰਭਜਨ ਸਿੰਘ-ਗੁਰਦੇਵ ਸਿੰਘ ਵਲੋਂ ਆਸਾ ਦੀ ਵਾਰ ਲੱਗੀ ਜਾ ਚੁਕੀ ਸੀ। ਮਹਾਰਾਜ ਬੀਰ ਸਿੰਘ ਜੀ ਇਸ ਸਮਾਗਮ ਵਿਚ ਹਾਜ਼ਰ ਸਨ। ਇਕ ਸ਼ਬਦ ਦਾ ਕੀਰਤਨ ਹੋ ਰਿਹਾ ਸੀ।

ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਦਸਾਨ ਦਿਵਸ ਹੈ। ਸਤਿਗੁਰੂ ਜੀ ਨੂੰ ੨੦ ਮਿੰਟ ਤਕ ਮੈਂ ਸ਼ਰਧਾਂਜਲੀ ਭੇਟ ਕੀਤੀ। ਮਹਾਰਾਜ ਜੀ ਦੇ ਕਹਿਣ ਤੇ ਸੇਠ ਜੀ ਨੇ ਵੀ ੧੦ ਮਿੰਟ ਲਈ ਸ਼ਰਧਾ ਪੁਸ਼ਪ ਭੇਟਾ ਕੀਤੇ। ਫਿਰ ਮਹਾਰਾਜ ਜੀ ਨੇ ਚੰਦ ਸ਼ਬਦ ਸਤਿਗੁਰੂ ਜੀ ਦੇ ਸਤਿਕਾਰ ਵਿਚ ਕਹਿ ਕੇ ਭੈਣੀ ਸਾਹਿਬ ਪ੍ਰਸੰਗ ਮੇਲੇ ਦੀਆਂ ਤਾਰੀਖਾਂ ਦੱਸੀਆਂ ੨੪-੮-੭੮ ਤੋਂ ੧੩-੯-੭੮ ਤਕ। ਮਹਾਰਾਜ ਜੀ ਨੇ ਸੰਗਤ ਨੂੰ ਆਗ੍ਰਹਿ ਕੀਤਾ ਕਿ ਖ਼ੁਦ ਜਾਵੇਂ ਮੇਲੇ ਤੇ ਨਾ ਪਹੁੰਚਣ ਜਵਾਨ ਜ਼ਰੂਰ ਹਾਜ਼ਰ ਹੋਣ। ਨੌਜਵਾਨ ਇਸ ਮੇਲੇ ਤੋਂ ਧਾਨ ਸੁਧੀ ਅਤੇ ਅਪਣੀ ਰਹਿਤ ਮਰਿਆਦਾ ਦੀ ਜਾਣਕਾਰੀ ਲੈਕੇ ਆਉਣਗੇ।

## ਕਰਾਮਾਤ ਕੀ ਹੁੰਦੀ ਹੈ

ਦੁਪਹਿਰੇ ਜਦੋਂ ਡਾ: ਅਮਰ ਭਾਰਤੀ ਮੈਨੂੰ ਗੁਰਦੇਵ ਸਿੰਘ ਸਰੋਦ ਦੇ ਘਰ ਮਿਲੇ ਤਾਂ ਉਨ੍ਹਾਂ ਦਸਿਆ : ਪਿਛਲੇ ਸਾਲ ਇੰਗਲੈਂਡ ਵਿਚ ਬੜੀ ਔੜ ਲਗੀ ਹੋਈ ਸੀ। ਅਸਮਾਨ ਅੱਗ ਵਰ੍ਹਾਂਦਾ ਤੇ ਵਿਗਿਆਨੀ ਅਜੇ ਲੰਮਾ ਚਿਰ ਮੀਂਹ ਪੈਣ ਬਾਰੇ ਸੰਭਾਵਨਾ ਨਹੀਂ ਸੀ ਦੱਸ ਰਹੇ, ਓਦੋਂ ਸਾਊਥਾਲ (ਲੰਡਨ) ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸਾਧ ਸੰਗਤ ਵਿਚ ਕਰਵਾਈ ਗਈ ਅਰਦਾਸ ਤੋਂ ਘਮਾ ਘਮ ਮੀਂਹ ਬਰਸ ਪਿਆ।

ਡਾ: ਭਾਰਤੀ ਨੇ ਦੱਸਿਆ : ਮੈਂ ਬੀ.ਬੀ.ਸੀ. ਰੇਡੀਓ ਤੋਂ ਸੁਣ ਕੇ ਅਚੰਭਤ ਰਹਿ ਗਿਆ ਕਿ ਸਤਿਗੁਰਾਂ ਤਦ ਤਾ ਜਾਦੂ ਜਿਹਾ ਕਲਾ ਦਿਖਾ ਦਿਤੀ। ਬੀ.ਬੀ.ਸੀ. ਦੇ ਤਬਸਰਾਕਾਰ ਨੇ ਕਿਹਾ ਸੀ ਕਿ ਅੱਜ ਇੰਗਲੈਂਡ ਦੇ ਸਾਰੇ ਅਖ਼ਬਾਰਾਂ ਵਿਚ ਸਤਿਗੁਰੂ ਜੀ ਦੀ ਇਸ ਅਪਾਰ ਸਮਰਥਾ ਦੀ ਚਰਚਾ ਹੈ। ਅਤੇ ਲੋਕਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ "ਮੀਂਹ ਵਸਾਉਣ ਵਾਲੇ ਗੁਰੂ" ਦਾ ਨਾਮ ਦੇ ਦਿਤਾ ਹੈ।

ਲਉਢੇ ਪਹਿਰ ਰਾਜ਼ ਨਗਰ ਵਿਚ ਫਿਰ ਦੀਵਾਨ ਲਗਾ। ਪਹਿਲਾਂ ਮਾਈਆਂ ਨੇ ਕੀਰਤਨ ਕੀਤਾ ਫਿਰ ਕੁਝ ਜਥੇਦਾਰਾਂ ਦੀਵਾਨ ਸਜਾਏ। ਰਾਤੀਂ ੧੧.੩੦ ਵਜੇ ਤਕ ਕਵੀ ਦਰਬਾਰ ਚੱਲਿਆ ਜਿਸ ਵਿਚ ਹੇਠ ਲਿਖੇ ਕਵੀਆਂ ਨੇ ਭਾਗ ਲਿਆ : ਸੰਤ ਸੇਵਾ ਸਿੰਘ ਮੱਲਾ, ਸੰਤ ਮੋਹਰ ਸਿੰਘ ਖਾਰਾ, ਸੰਤ ਤਾਰਾ ਸਿੰਘ ਅਨਜਾਣ, ਡਾ: ਬਲਵੰਤ ਸਿੰਘ, ਸ: ਜਿਹਪਾਲ ਸਿੰਘ ਹੀਰਾ, ਸੰਤ ਨਿਰੰਜਨ ਸਿੰਘ ਜਿਓਤੀ, ਸ: ਸੰਤੋਖ ਸਿੰਘ ਅਤੇ ਪ੍ਰੀਤਮ ਸਿੰਘ ਕਵੀ। ਕਵੀ ਦਰਬਾਰ ਵਿਚ ਹੇਠ ਲਿਖੇ ਵਿਅਕਤੀ ਹੌਸਲਾ ਵਧਾਊ ਇਨਾਮ ਪਾਤੇ ਸਨ : ਸ: ਜਿਹਪਾਲ ਸਿੰਘ, ਸੰਤ ਗੁਰਚਰਨ ਸਿੰਘ ਸਾਹਿਬਾਬਾਦ,

ਸੰਤ ਸ਼ੇਹਰ ਸਿੰਘ, ਸੰਤ ਬਲਵੰਤ ਸਿੰਘ ਜੀ ਜੇ ਕਾਲੋਨੀ, ਸੰਤ ਮਹਿੰਦਰ ਸਿੰਘ, ਸੂਬਾ ਅਵਤਾਰ ਸਿੰਘ (ਜਲੰਧਰ) ਆਦਿ।

ਦੀਵਾਨ ਦੌਰਾਨ ਸ: ਹੰਸਪਾਲ, ਸੰਤ ਸੁਖਦਰਸ਼ਨ ਸਿੰਘ ਅਤੇ ਸੰਤ ਗੁਰਜੋਧ ਸਿੰਘ ਸਕੱਤਰ ਨੇ ਦਿੱਲੀ ਦੇ ਵੱਖ ਵੱਖ ਇਲਾਕਿਆਂ ਚੋਂ ਆਏ ਮੁਖੀਆਂ ਨੂੰ ਇਕ ਇਕ ਘੰਟਾ ਨਾਮ ਸਿਮਰਨ, ਸੰਗਤ ਵਾਸਤੇ ਪੂੜੀ ਕਮਾਉ ਜੋ ਮਹੀਨਾ ਹੋਣ ਦੇ ਸੰਬੰਧ ਵਿਚ ਰਸੀਦਾਂ ਅਤੇ ਤਜਵੀਜ਼ਾਂ ਦਿਤੀਆਂ।

## ੨੧ ਅਗਸਤ ੧੯੭੮ ਸੋਮਵਾਰ
## ਨਵੀਂ ਦਿੱਲੀ

### ਸੁਆਗਤ ਸੱਚੇ ਪਾਤਸ਼ਾਹ !

ਡਾ: ਅਮਰ ਭਾਰਤੀ, ਸ: ਹਰਵਿੰਦਰ ਸਿੰਘ ਅਤੇ ਮੈਂ ੫.੩੦ ਸਵੇਰੇ ਵਾਜੰਗੀਓਂ ਚਲੇ ਅਤੇ ਸਤਕ ਦੇ ਤਮੇਸ਼ ਨਗਰ ਕੋਲ ਮਲੋਤੇ ਸ: ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੂੰ ਲੈ ਕੇ ੬.੦੦ ਵਜੇ ਪੁਰਾਣੀ ਦਿੱਲੀ ਰੇਲਵੇ ਸਟੇਸ਼ਨ ਤੇ ਪਹੁੰਚ ਗਏ। ਹੋਰ ਕੋਈ ਸਿੰਘ ਅਜੇ ਸੁਆਗਤ ਲਈ ਨਹੀਂ ਸੀ ਆਇਆ। ਇਤਲਾਹ ਵੀ ਕਿਸੇ ਨਾਮਧਾਰੀ ਨੂੰ ਦਿਤੀ ਨਹੀਂ ਸੀ ਗਈ। ਪਰ ਥੋੜੇ ਚਿਰ ਬਾਅਦ ਸ: ਮਨਚੰਦਾ, ਸੁਰਿੰਦਰ ਸਿੰਘ ਲੁਧਿਆਣਾ ਅਤੇ ਸੰਤ ਸੁਖਦਰਸ਼ਨ ਸਿੰਘ ਆ ਗਏ। ਕੁਛ ਚਿਰ ਹੀ ਹੋਏ ਸੇਠ ਕੁਲੰਕ ਸਿੰਘ ਵੀ ਪਹੁੰਚ ਗਏ।

੬.੨੫ ਵਜੇ ਫਰੰਟੀਅਰ ਮੇਲ ਛੁਅਕ-ਛੁਅਕ ਕਰਦੀ ਪਲੇਟ ਫਾਰਮ ਤੇ ਆ ਲਗੀ। ਏਅਰ ਕੰਡੀਸ਼ਨ ਬੋਗੀ ਵਿਚੋਂ ਪਹਿਲੋਂ ਤਾਂ ਪੰਜਾਬ ਦੇ ਮੁਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਨਿਕਲੇ ਪੱਗ ਕਾਲੀ-ਨੀਲੀ ਜਿਹੀ, ਪੈਂਟ ਬੁਸ਼ਰਟ ਸਫੈਦ... ਐਉਂ ਲਗਦਾ ਸੀ ਜਿਵੇਂ ਦਿੱਲੀ ਦੇ ਉਹਨਾਂ ਦੇ ਪ੍ਰਸ਼ੰਸਕਾਂ ਨੂੰ ਪਤਾ ਨਹੀਂ ਲਗਾ।

ਤੇਜ਼ੀ ਨਾਲ ਨਿਕਲ ਕੇ ਸ: ਬਾਦਲ ਲੋਕਾਂ ਦੀ ਭੀੜ ਵਿਚ ਸ਼ਾਮਲ ਹੋਣ ਹੀ ਲਗੇ ਸਨ ਕਿ ਸੇਠ ਜੀ ਤੇ ਸ: ਹੰਸਪਾਲ ਨੇ ਜਾ ਹੱਥ ਮਿਲਾਏ। ਫਿਰ ਸ੍ਰੀ ਸਤਿਗੁਰੂ ਜੀ ਮੁਸਕਰਾਂਦੇ ਚਮਕਦੇ ਕਾਹਲੇ ਕਦਮੀਂ ਗੱਡੀਓਂ ਲੱਥੇ। ਉਪ੍ਰੰਤ ਸ੍ਰੀ ਸੱਤਪਾਲ ਮਿੱਤਲ (ਲੁਧਿਆਣਾ) ਡਬਿਓਂ ਨਿਕਲੇ ਤੇ ਸਤਿਗੁਰੂ ਜੀ ਨੂੰ ਨਮਸਕਾਰ ਕਰ ਅਪਣੇ ਰਾਹੇ ਪਏ। ਫਿਰ ਸ: ਬਲਵੰਤ ਸਿੰਘ ਰਾਮੂਵਾਲੀਆ, ਕਾਲੀ ਪਗੜੀ ਸਫੈਦ ਪਹਿਰਾਵੇ ਨਾਲ, ਸੰਗ ਵਜੀ ਸਤਿਗੁਰਾਂ ਦੇ ਚਰਨੀਂ ਝੁਕੇ ਅਤੇ ਅਸ਼ੀਰਵਾਦ ਮੰਗੀ ਤੇ ਤੁਰ ਪਏ।

ਸਤਿਗੁਰੂ ਜੀ ਦੀ ਤਾਬਿਆ ਵਿਚ ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਹਲਾ ਹੀ ਆਏ। ਸਤਿਗੁਰਾਂ ਫਰੰਟੀਅਰ ਮੇਲ ਜਲੰਧਰੋਂ ਫੜੀ ਸੀ। ਸਤਿਗੁਰੂ ਜੀ ਅਫਰੀਕਾ ਵਾਲੇ ਪਰਵਾਰ ਜਤਿੰਦਰ ਦੇ ਸ: ਸਤਵੰਤ ਸਿੰਘ (ਪੁਲਿਸ ਲਾਈਨ ਨਜ਼ਦੀਕ) ਦੇ ਘਰ ਨਵੀਂ ਖੂਹੀ ਦਾ ਉਦਘਾਟਨ ਕਰਕੇ ਆਏ ਸਨ।

ਸਟੇਸ਼ਨੋਂ ਨਿਕਲਦਿਆਂ ਹੀ ਸ: ਹੰਸਪਾਲ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਸੇਠ ਜੀ ਦੀ ਕੋਠੀ ਦੀ ਥਾਂ ਉਸਦੀ ਰਿਹਾਇਸ਼ K-੧੭, ਰਾਜੌਰੀ ਗਾਰਡਨ ਵਿਚ ਪਹੁੰਚਿਆ ਜਾਵੇ, ਉਥੇ ਏਕਾਂਤ ਬੈਠਕੇ ਕੁਛ ਪੜ੍ਹਿਆ ਵਿਚਾਰਿਆ ਜਾਵੇ। ਪਰਵਾਨਗੀ ਮਿਲ ਗਈ।

### ਜਗਦੀਸ਼ ਨੂੰ ਪਿਆਰ

ਕਾਰ ਵਿਚ ਜਾਂਦਿਆਂ ਸਤਿਗੁਰੂ ਜੀ ਨੇ ਜਗਦੀਸ਼ ਸਿੰਘ ਨਾਲ ਜ਼ਿਕਰ ਕੀਤਾ ਕਿ ਉਹ ਕੱਲ ਜਲੰਧਰ ਨਜ਼ਰਾਂ ਦੌੜਾਅ ਦੌੜਾਅ ਵੇਖਦੇ ਰਹੇ ਪਰ ਉਹ (ਜਗਦੀਸ਼ ਸਿੰਘ) ਕਿਤੇ ਦਿੱਸਿਆ ਹੀ ਨਹੀਂ। ਇਹ ਵੀ ਦੱਸਿਆ ਕਿ ਜਲੰਧਰ ਦੀ ਸੰਗਤ ਨੂੰ ਵੀ ਇਕ ਘੰਟਾ ਨਾਮ ਸਿਮਰਨ ਤੇ ਪੂੜੀ ਕਮਾਉ ਜੀਅ ਮਹੀਨਾ ਲੰਗਰ ਵਾਸਤੇ ਕਰਣ ਦੀ ਪਕੀ ਕੀਤੀ ਗਈ।

### ਦੂਜੇ ਦਾ ਧਿਆਨ

"ਸਤਿਗੁਰੂ ਜੀ ਨੇ ਸਾਡੇ ਪੁਛਣ ਤੇ ਦੱਸਿਆ ਕਿ ਪੰਜਾਬ ਦਾ ਅਕਾਲੀ ਮੁਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਉਨ੍ਹਾਂ ਦੇ ਨਾਲ ਹੀ ਆਇਆ ਹੈ ਪਰ ਉਸ ਦੇ ਆਰਾਮ ਨੂੰ ਮੁਖ ਰਖਦੇ ਉਸ ਨੂੰ ਮਿਲੇ ਨਹੀਂ। ਸ: ਬਾਦਲ ਨਾਲ ਦੇ ਕੂਪੇ ਵਿਚ ਹੀ ਸੀ। ਸ: ਰਾਮੂਵਾਲੀਏ ਬਾਰੇ ਆਪ ਨੂੰ ਪਤਾ ਨਹੀਂ ਸੀ ਕਿ ਉਹ ਵੀ ਏਸੇ ਡੱਬੇ ਵਿਚ ਹੈ।

ਸਤਿਗੁਰੂ ਜੀ ਨੇ ਸ: ਬਾਦਲ ਨਾਲ ਹੇਲ-ਮਿਲਣੀ ਦਾ ਜ਼ਿਕਰ ਕੀਤਾ : ਮੈਂ ਸੁਣਿਆ ਸ: ਬਾਦਲ ਕਿਸੇ ਨੂੰ ਪੁਛ ਰਹੇ ਸਨ ਕਿ ਏਥੇ ਭੈਣੀ ਸਾਹਿਬ ਵਾਲੇ ਮਹਾਰਾਜ ਜੀ ਵੀ ਨੇ, ਕਿਥੇ ਹਨ ? ਬਾਹਰ ਖੜਾ ਕੋਈ ਕਹਿ ਰਿਹਾ ਸੀ, ਆਹ ਕਮਰਾ ਨਾਲ ਦਾ ਹੀ ਹੈ। ਬੂਹਾ ਖੋਲ੍ਹ ਕੇ ਅੰਦਰ ਆਕੇ ਮਿਲੇ। ਕਹਿਣ ਲਗੇ ਮੈਨੂੰ ਤਾਂ ਪਤਾ ਨਹੀਂ ਸੀ ਆਪ ਏਨੇ ਨਜ਼ਦੀਕ ਹੋ। ਮੈਂ ਕਿਹਾ, ਮੈਨੂੰ ਤਾਂ ਪਤਾ ਲਗ ਗਿਆ ਸੀ, ਪਰ ਮੈਂ ਸੋਚਿਆ ਰਾਤ ਨੂੰ ਥੱਕੇ ਟੁੱਟੇ ਆਏ ਹੋਣੇ ਨੇ। ਦਸਿਆ : ਮੈਂ ਜਲੰਧਰੋਂ ਜਾ ਚੜ੍ਹਿਆ ਸਾਂ, ਮੈਨੂੰ ਪਤਾ ਲਗ ਗਿਆ ਸੀ ਕਿ ਉਨ੍ਹਾਂ ਲੁਧਿਆਣਿਓਂ ਇਹੋ ਗੱਡੀ ਫੜਨੀ ਹੈ। ਰਾਤੀਂ ੧੧-੩੦ ਵਜੇ ਬਾਦਲ ਹੁਰੀਂ ਗੱਡੀ ਚੜੇ। ਸਵੇਰੇ ਆਕੇ ਮੇਰੇ ਕਮਰੇ ਵਿਚ ਬਹਿ ਗਏ। ਉਹਨਾਂ ਕਿਹਾ : ਮੈਨੂੰ

ਬੜੀ ਖੁਸ਼ੀ ਹੋਈ ਹੈ ਤੁਹਾਨੂੰ ਮਿਲਕੇ। ਤੁਹਾਨੂੰ ਕੋਈ ਦੁਖ ਤਕਲੀਫ ਹੋਵੇ ਤੁਸੀਂ ਦੱਸਿਆ ਤਾਂ ਕਰੋ। ਉਨ੍ਹਾਂ ਕਿਹਾ: ਤੁਹਾਡਾ ਅਸ਼ੀਰਵਾਦ ਚਾਹੀਦਾ ਹੈ। ਮੈਂ ਕਿਹਾ, ਪੰਦਰਾਂ ਸਤੰਬਰ* ਆ ਰਿਹਾ ਹੈ, ਚੇਤਾ ਰਖਣਾ, ਮਹੀਨੇ ਕੁ ਤੱਕ। ਉਨ੍ਹਾਂ ਕਿਹਾ: ਮੈਨੂੰ ਪਤਾ ਹੈ ਜੀ, ਮੈਂ ਆਪਣੇ ਆਦਮੀਆਂ ਨੂੰ ਕਹਿ ਛੱਡਿਆ ਹੈ। ਮੈਂ ਕਿਹਾ: ੧੫ ਸਤੰਬਰ ਨੂੰ ਤੁਸਾਂ ਅੰਮ੍ਰਿਤਸਰ ਆਉਣਾ ਹੈ ਤੇ ਸਾਰੀਆਂ ਇਨਸਟ੍ਰਕਸ਼ਨਾਂ ਦੇ ਕੇ, ਅੜਿਚਣਾਂ ਹਟਾਕੇ ਦੀਵਾਨ ਵਿਚ ਆਉਣਾ ਹੈ। ਫਿਰ ਨਾ ਕਹਿਣਾ ਚੇਤੇ ਨਹੀਂ ਰਿਹਾ। ਜਾਂ ਫਲਾਣੇ ਥਾਂ ਰੁਝ ਗਏ ਸਾਂ! (ਆਖਣ ਵਾਲਾ ਕਿਆ ਵੰਞਾਤਾ ਨਹੀਂ, ਸੁਖੋ ਤਾਂ ਆਖਣ ਵਾਲਾ ਜਾਂਦਾ ਹੈ—ਲੇਖਕ)

ਸ: ਹੰਸਪਾਲ ਨੇ ਗੱਲ ਵਧਾਈ। ਸ: ਸੁਲੱਖਣ ਸਿੰਘ ਵਲੋਂ ਕਿਸੇ ਚਿੱਠੀ ਤੇ ਅਮਲ ਕਰਵਾਣ, ਅਕਾਲੀ ਨਿਰੰਕਾਰੀ ਵਿਵਾਦ, ਅੰਗਰੇਜ਼ਾਂ ਦੇ ਦੋ ਫੀਸਦੀ ਪਾਠਕਾਂ-ਲੇਖਕਾਂ ਦੀ ਦੇਸ ਉਤੇ ਸਰਦਾਰੀ, ਜਨਤਾ ਪਾਰਟੀ ਦੇ ਅੰਦਰੂਨ ਘੋਲ ਦਾ ਜ਼ਿਕਰ ਛਿੜਿਆ। ਸਤਿਗੁਰੂ ਜੀ ਨੇ ਅਜੀਤ ਵਿਚ ਛਪੇ ਸ: ਗੁਰਨਾਮ ਸਿੰਘ ਤੀਰ ਦੇ ਅਖਬਾਰਾਂ ਬਾਰੇ ਲੇਖ ਦਾ ਵੇਰਵੇ ਵਾਰ ਚਰਚਾ ਕਰਕੇ ਅਖਬਾਰਾਂ ਦੀ ਸਬਰੀ ਤੋਂ ਜਾਣੂੰ ਕਰਵਾਇਆ।

### K-੧੭ ਵਿਚ

੭ ਵਜੇ ਅਸੀਂ ਹੰਸਪਾਲ ਦੇ ਘਰ K-੧੭ ਰਾਜੌਰੀ ਗਾਰਡਨ ਵਿਚ ਆ ਗਏ ਸਫਾਂ ਵਿਛ ਗਈਆਂ। ਸਤਿਗੁਰੂ ਜੀ ਇਕ ਵਿਛੇ ਆਸਣ ਤੇ ਬੈਠ ਗਏ। ਫਲ ਫਲਾਹਾਰ ਕੀਤਾ।

ਹਲਕੀ ਫੁਲਕੀ ਗੱਲਬਾਤ ਚਲਦੀ ਰਹੀ। ਸ੍ਰੀ ਸਤਿਗੁਰੂ ਜੀ ਨੇ ਸ: ਹੰਸਪਾਲ ਜੋ ਨਾਮਧਾਰੀ ਦਰਬਾਰ ਦਾ ਸਕੱਤਰ ਹੈ, ਨੂੰ ਸੁਝਾਇ ਦਿਤਾ ਕਿ 'ਜੱਗ ਬਾਣੀ' ਅਤੇ 'ਪੰਜਾਬੀ ਟ੍ਰਿਬਿਊਨ' ਨੂੰ ਨਾਮਧਾਰੀ ਦਰਬਾਰ ਵਲੋਂ ਚਿੱਠੀ ਲਿਖੀ ਜਾਇ। ਪਹਿਲੇ ਨੂੰ ਤਾਂ ਇਹ ਕਿ ਨੰਗੇਜ ਭਰੀਆਂ ਫਿਲਮੀ ਤਸਵੀਰਾਂ ਦੇ ਕੇ ਤੁਸਾਂ, ਪਹਿਲਾਂ ਤੋਂ ਸਾਰੇ ਅਖਬਾਰਾਂ ਤੋਂ ਵੱਡਾ ਕੰਮ ਨਹੀਂ ਕੀਤਾ। ਦੂਜੇ ਨੂੰ ਕਿ ਉਹ ਅਕਾਲੀ ਪਤ੍ਰਿਕਾ, ਅਜੀਤ ਅਤੇ ਜੱਗਬਾਣੀ ਦੇ ਕਦਮਾਂ ਤੇ ਵੀ ਫਿਲਮੀ ਤਸਵੀਰਾਂ ਬਾਰੇ ਨਾ ਚਲੇ।

### ਨਵੇਂ ਅਰਥ ਨਵੀਆਂ ਘਾੜਤਾਂ

ਧਾਰਮਿਕ ਸਥਾਨਾਂ ਦੀ ਪਵਿਤਰਤਾ ਨੂੰ ਧਿਆਨ ਵਿਚ ਲਿਆਉਂਦਿਆਂ ਸਤਿਗੁਰੂ ਜੀ ਨੇ ਸਰਹੰਦ ਮੇਲੇ ਨੂੰ ਯਾਦ ਕੀਤਾ। ਆਪ ਨੇ ਕਿਹਾ: ਇਹ ਦਿਨ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਦਿਨ ਹੈ। ਸਾਡੇ ਲਈ ਸੋਚਣ ਵਿਚਾਰਨ ਤੇ ਦੇਸ-ਪੰਥ ਹਿਤ ਉੱਨਤੀ ਦੀਆਂ ਗੱਲਾਂ ਕਰਨ ਦਾ, ਦੂਜੇ ਪਾਸੇ ਦੁੱਖ ਦਾ, ਅਫਸੋਸ ਦਾ, ਪਰ ਇਸ ਮੇਲੇ ਵਿਚ ਵੱਖ ਵੱਖ ਪਾਰਟੀਆਂ ਆਪਣੇ ਦੀਵਾਨਾਂ ਵਿਚ ਇਕ ਦੂਜੇ ਨੂੰ ਬੁਰਾ ਭਲਾ ਕਹਿਣ ਤੇ ਜ਼ੋਰ ਲਗਾਂਦੀਆਂ ਹਨ। ਗਾਲਾਂ ਕਢਣ ਲਈ ਓਥੇ ਜਾਣਾ ਤਾਂ ਸਾਨੂੰ ਸੋਭਾ ਹੀ ਨਹੀਂ ਦਿੰਦਾ ਅਤੇ ਫਿਰ ਸ਼ਰਾਬ ਪੀਕੇ ਓਥੇ ਡਾਵੇ ਹੋਏ ਫਿਰਨਾ ਤਾਂ ਬੜੀ ਸ਼ਰਮ ਵਾਲੀ ਗੱਲ ਹੈ। ਇਕ ਜ਼ਿਮੇਵਾਰ ਲੀਡਰ ਨੇ ਕਿਹਾ ਸੀ: ਲੱਕ ਥੱਕੇ ਟੁੱਟੇ ਹੁੰਦੇ ਹਨ, ਘੁੱਟ ਪੀਕੇ ਥੋੜਾ ਮੌਜ ਮੇਲਾ ਕਰ ਲੈਂਦੇ ਹਨ। ਇਹ ਹੈ ਅਜੋਕੇ ਸਥਾਨਾਂ ਦੀ ਪਵਿਤਰਤਾ ਕਾਇਮ ਰਖਣ ਬਾਰੇ ਪਹੁੰਚ।

ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਦੇ ਜਮਨਾ ਨਗਰ ਵਿਖੇ ਦਿਤੇ ਇਕ ਵਖਿਆਨ ਤੇ ਜ਼ਿਕਰ ਹੋਇਆ: ਸੰਤ ਜੀ ਨੇ ਪਿਛਲੀ ਤਾਰੀਖ਼ੀ ਵੈਸਾਖੀ ਨੂੰ ਲਗਦੇ ਕੇਸਗੜ੍ਹ ਸਾਹਿਬ ਦੀ ਘਟਨਾ ਨੂੰ 'ਇਕ ਨਵਾਂ ਲਾਈਨ ਦਿਤਾ ਹੈ। ਉਨ੍ਹਾਂ (ਸੰਤਾਂ) ਨੇ ਕਿਹਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਕੇਸਗੜ੍ਹ ਵਿਖੇ ਪੰਜਾਂ ਸਿੱਖਾਂ ਦਾ ਸਿਰ ਮੰਗਿਆ ਤਾਂ, ਸਾਰਾ ਦੀਵਾਨ ਹੀ ਸਿਰ ਦੇਣ ਲਈ ਉਠ ਬੈਠਾ ਪਰ ਸਤਿਗੁਰਾਂ ਨੇ ਹੀ ਕੇਵਲ ਪੰਜ ਪਿਆਰੇ ਚੁਣੇ।

ਇਕ ਭਾਈ ਰਣਧੀਰ ਸਿੰਘ ਜੀ ਦੇ ਪੈਰੋਕਾਰ ਮਾਸਟਰ ਜੀ ਦੀ ਗੱਲ ਵੀ ਛਿੜੀ। ਉਹ ਕਹਿੰਦੇ ਸਨ ਕਿ ਗੁਰੂ ਗੋਬਿੰਦ ਜੀ ਨੇ ਇਕ ਬਾਟੇ ਵਿਚ ਸਭ ਨੂੰ ਅੰਮ੍ਰਿਤ ਛਕਾਇਆ। ਉਹਨਾਂ ਨੂੰ ਦੱਸਿਆ ਗਿਆ, ਇਕ ਬਾਟੇ ਵਿਚ ਨਹੀਂ, ਇਕੋ ਬਾਟੇ ਵਿਚੋਂ। ਅਤੇ ਇਸ ਨਾਲ ਓਦੋਂ ਉਚ ਨੀਚ ਨੂੰ ਅਸਲੋਂ ਅਭੇਦ ਨਹੀਂ ਕੀਤਾ। 'ਚੌਥੇ ਪਉੜੇ' ਸਬਦ ਦੀ ਬਣਤਰ ਵੀ ਇਤਿਹਾਸ ਨੇ ਏਨੇ ਪਰਕਾਰ ਦਸੀ ਹੈ ਕਿ ਅੰਮ੍ਰਿਤਸਰ ਸਰੋਵਰ ਵਿਚ ਉਨ੍ਹਾਂ ਲਈ ਚੌਥੀ ਪੌੜੀ ਨਿਸਚਿਤ ਸੀ। ਇਸ ਚੌਥੇ ਵਾਲੀ ਗਾਲੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਤੀਰ ਨਾਲ

*(ਪੰਦਰਾਂ ਸਤੰਬਰ ਅੰਮ੍ਰਿਤਸਰ ਵਿਚ ਫਾਂਸੀ ਲਾਏ ਨਾਮਧਾਰੀਆਂ ਦਾ ਸ਼ਹੀਦੀ ਦਿਵਸ ਹੈ। ਸ: ਬਾਦਲ ਨੇ ਪਹਿਲੀ ਵਜ਼ਾਰਤ ਸਮੇਂ ਸੰਨ ੧੯੭੧ ਨੂੰ ਇਹ ਜਗਾਹ ਨਾਮਧਾਰੀ ਦਰਬਾਰ ਨੂੰ ਦੇਣ ਦਾ ਐਲਾਨ ਕੀਤਾ ਸੀ—ਸੰਪਾਦਕ)

ਪਿਆਰ ਦੇਣਾ, ਇਹ ਸਾਹਿਬਾਂ ਦੀ ਮਨੋਬ੍ਰਿਤੀ ਦਾ ਪਤਾ ਦਿੰਦਾ ਹੈ। ਮਾਸਟਰ ਜੀ ਨੂੰ ਦਸਿਆ ਕਿ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਮਾਸਾਹਾਰੀਆਂ ਨੇ ਮਾਸ ਖਾਣਾ ਮਸ਼ਹੂਰ ਕਰ ਦਿਤਾ ਹੈ ਇਸੇ ਤਰ੍ਹਾਂ ਰਹਿਤ ਬਹਿਤ ਤੇ ਨਵੇਂ ਅਰਥ ਲਏ ਗਏ ਹਨ।...ਇਹ ਆਮ ਪ੍ਰਚਲਤ ਹੈ: "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।" ਮਾਸਟਰ ਜੀ ਨੂੰ ਦੱਸਿਆ ਗਿਆ: ਮਹਾਂਪੁਰਸ਼ ਸਮਦਰਸੀ ਤਾਂ ਹੁੰਦੇ ਹਨ ਪਰ ਸਮਵਰਤੀ ਨਹੀਂ।

ਸ: ਜਗਦੀਸ਼ ਸਿੰਘ ਨੇ 'ਘਾਤਤਾਂ' ਨੂੰ ਸਪਸ਼ਟ ਕਰਨ ਲਈ ਦੱਸਿਆ ਕਿ ਇਕ ਜਲੰਧਰ ਦੇ ਹਿੰਦੀ ਅਖਬਾਰ ਨੇ ਆਪਣੇ ਪਰਚੇ ਵਿਚ ਇਕ ਤਸਵੀਰ ਛਾਪੀ ਉਸ ਵਿਚ ਸੁਰਖੀ ਹੋਰ ਸੀ ਪਰ ਉਹੋ ਹੀ ਤਸਵੀਰ ਪੰਜਾਬੀ ਅਖਬਾਰ ਵਿਚ ਐਨ ਉਲਟੀ ਸੁਰਖੀ ਨਾਲ ਛਪਵਾਈ ਗਈ। ਲੋਕ ਆਪਣੀ ਗੱਲ ਦੀ ਪੁਸ਼ਟੀ ਵਾਸਤੇ ਤੱਥਾਂ ਨੂੰ ਤਰੋੜ ਮਰੋੜ ਕੇ ਪੇਸ਼ ਕਰਨਾ ਆਪਣਾ ਧਰਮ ਹੀ ਸਮਝਦੇ ਹਨ।

ਡਾ: ਭਾਰਤੀ ਦੇ ਇਕ ਮਜ਼ਮੂਨ ਨੂੰ ਸੁਣਕੇ ਉਸ ਉਤੇ ਵਿਚਾਰ ਚਰਚਾ ਹੁੰਦੀ ਰਹੀ।

### ਭੰਡਾਰਾ ਰਾਧਾਂ ਸਵਾਮੀਆਂ ਦਾ

ਸਤਿਗੁਰੂ ਜੀ ਦੀ ਅੰਜ ਜੋ ਅਚਾਨਕ ਆਮਦ, ਸੰਤ ਦਰਸ਼ਨ ਸਿੰਘ ਜੀ ਮਹਾਰਾਜ ਰਾਧਾ ਸੁਆਮੀ ਵਲੋਂ ਸ੍ਰੀਮਾਨ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਨਮਿਤ ਭੰਡਾਰੇ ਵਿਚ ਦਰਸ਼ਨ ਦੇਣ ਲਈ ਸਨਿਮਰ ਆਗ੍ਰਹਿ ਕਾਰਨ ਸੀ।

੯.੧੫ ਸਵੇਰੇ ਕਿਰਪਾਲ ਆਸ਼ਰਮ, ਵਿਜੈ ਨਗਰ ਵਲ ਜਾਣ ਲਈ ਸਤਿਗੁਰੂ ਜੀ ਤਿਆਰ ਹੋਏ। ਸੇਵਾ ਵਿਚ ਸੰਤ ਤ੍ਰਿਲੋਕ ਸਿੰਘ, ਸ: ਹਰਵਿੰਦਰ ਸਿੰਘ ਅਤੇ ਸੰਤ ਮਹਿੰਦਰ ਸਿੰਘ ਪ੍ਰਚਾਰਕ ਚਲੇ। ਹਰਸੇਮ ਸਿੰਘ ਨਿਜੀ ਸਕੱਤਰ ਵੀ ਨਾਲ ਸੀ।

ਸੰਤ ਗੁਰਚਰਨ ਸਿੰਘ ਪਾਸ ਠਾਕਰ ਜੀ ਦੀ ਗੱਡੀ ਸੀ, ਉਸ ਵਿਚ ਡਾ: ਆਸਾ ਭਾਰਤੀ, ਸ: ਸੁਰਿੰਦਰ ਸਿੰਘ, ਸ: ਜਗਦੀਸ਼ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਰਾਧਾ ਸਵਾਮੀ ਸਮੇਲਨ ਵਿਚ ਪਹੁੰਚੇ। ਸਾਡੇ ਜਾਣ ਤਕ ਸ੍ਰੀ ਸਤਿਗੁਰੂ ਜੀ ਨਹੀਂ ਸਨ ਪਧਾਰੇ। ਹਾਂ, ਪੰਡਾਲ ਤੋਂ ਬਾਹਰ ਸੁਆਗਤ ਲਈ ਕੁਛ ਨਾਮਧਾਰੀ ਅਵੱਸ਼ ਖੜੇ ਸਨ।

ਰਾਧਾ ਸੁਆਮੀ ਭੰਡਾਰੇ (ਸਮਾਗਮ) ਵਿਚ ਖਾਣ ਪੀਣ ਦੀਆਂ ਵਸਤਾਂ ਦੀਆਂ ਅਤੇ ਪੁਸਤਕਾਂ ਆਦਿ ਦੀਆਂ ਦੁਕਾਨਾਂ ਸਨ। ਇਕ ਚਿੱਤਰ ਪ੍ਰਦਰਸ਼ਨੀ ਵੀ ਸੀ। ਬੜਾ ਤਕੜਾ ਪੰਡਾਲ, ਉੱਚਾ, ਸਫੈਦ ਕਪੜੇ ਨਾਲ ਢਕਿਆ ਹੋਇਆ ਮੰਚ। ਸਾਹਮਣੇ ਸ਼ਾਮਿਆਨੇ ਹੇਠ ਵਿਸ਼ਤਰੀ ਪੁਰਸ਼ਾਂ ਦਾ ਵਿਸ਼ਾਲ ਇਕੱਠ। ਹਿੰਦੂ, ਸਿੱਖ ਤੇ ਯੂਰੋਪੀਅਨ।

ਸ੍ਰੀ ਸਤਿਗੁਰੂ ਜੀ ੧੦.੧੦ ਵਜੇ ਮੰਚ ਤੇ ਪਧਾਰੇ। ਮੰਚ ਸਕੱਤਰ ਆਪਣੇ ਕੰਮ ਵਿਚ ਰੁਝਾ ਹੋਇਆ ਸੀ। ੧੦ ਮਿੰਟ ਪਿਛੋਂ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਆਏ ਤਾਂ ਆਪ ਨੇ ਨਿਉਂ ਕੇ, ਸ੍ਰੀ ਸਤਿਗੁਰੂ ਜੀ ਨੂੰ ਗੋਡਿਆਂ ਭਾਰ ਹੋ ਨਮਸਕਾਰ ਕੀਤੀ ਤੇ ਹਜ਼ੂਰ ਦਾ ਕਰ ਕਮਲ ਆਪਣੇ ਸੀਸ ਤੇ ਆਪ ਫੜ ਕੇ ਰਖਿਆ। ਸਤਿਗੁਰੂ ਜੀ ਨੇ ਸ੍ਰੀ ਮਹਾਰਾਜ ਜੀ ਦੇ ਇਸ ਸਤਿਕਾਰ ਨੂੰ ਸੰਕੋਚ ਨਾਲ ਹੀ ਪਰਵਾਨ ਕੀਤਾ।

ਇਸ ਵੇਲੇ ਸਵਾਮੀ ਵੇਦ ਵਿਆਸਾ ਨੰਦ ਜੀ ਭਾਸ਼ਣ ਕਰਨ ਵਾਲੇ ਸਨ। ਭਗਵੇ ਕਿਲਤੀ, ਖੁੱਲ੍ਹੇ ਸਿਹੇ ਸਿਰ ਦੇ ਵਾਲ, ਸੰਖੇਪ ਜਿਹੀ ਬਹੁਤੇ ਚਿੱਟੇ ਵਾਲਾਂ ਵਾਲੀ ਦਾੜ੍ਹੀ, ਚੰਚਲ ਨਿਸਾਨਿਆ ਮੁਖੜਾ। ਮੰਗਲਾ ਚਰਨ ਕਰਕੇ ਉਹਨਾਂ ਸਤੇ ਮਟਕਵੇਂ ਅੰਦਾਜ਼ ਨਾਲ ਸੰਤਾਂ ਦੇ ਚਰਿਤਰ ਦੀ ਮਹਾਨਤਾ ਵਿਆਖਿਆ ਕੀਤੀ। ਅਤੇ ਫਿਰ ਸਭਨਾਂ ਦੀ ਜੈ ਜੈਕਾਰ ਦੇ ਨਾਅਰੇ ਲੁਆਏ। ਇਕ ਵਾਰ ਉਨ੍ਹਾਂ ਇਹ ਵੀ ਨਾਅਰਾ ਲੁਆਇਆ: ਬੋਲੋ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਜੀ ਕੀ ਜੈ। ਸਵਾਮੀ ਵੇਦ ਵਿਆਸਾ ਨੰਦ ਜੀ ਨੇ ਆਪਣੀ ਤਕਰੀਰ ਵਿਚ ਇਹ ਵੀ ਕਿਹਾ: ਸਤਿਗੁਰੂ ਜਗਜੀਤ ਸਿੰਘ ਜੀ ਦੇ ਏਥੇ ਦਰਸ਼ਨ ਕਰਕੇ ਬਹੁਤ ਖੁਸ਼ੀ ਹੋਈ ਹੈ। ਇਹਨਾਂ ਦੇ ਦਰਸ਼ਨਾਂ ਨੂੰ ਮਨ ਲਲਚਦਾ ਹੀ ਰਹਿੰਦਾ ਹੈ।

ਫਿਰ ਮੰਚ ਸਕੱਤਰ ਨੇ ਬਹੁਤ ਸਤਿਕਾਰ ਅਤੇ ਚੋਖੇ ਸਾਰੇ ਵਿਸ਼ੇਸ਼ਣਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਨਾਮ ਲੈਕੇ ਆਪ ਜੀ ਨੂੰ ਆਸ਼ੀਰਵਾਦ ਦੇਣ ਲਈ ਸਨਿਮਰ ਬਿਨੈ ਕੀਤੀ। ਇਸੇ ਦੌਰਾਨ ਸ੍ਰੀਮਾਨ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਪ੍ਰੇਮ ਵੱਸ ਹੋ ਕੇ, ਸੰਤ ਤ੍ਰਿਲੋਕ ਸਿੰਘ ਹੁਰਾਂ ਪਾਸੋਂ ਚੌਰੀ ਫੜ ਲਈ ਅਤੇ ਸ੍ਰੀ ਸਤਿਗੁਰੂ ਜੀ ਦੇ ਸੀਸ ਤੇ ਆਪ ਚੌਰ ਝੁਲਾਣ ਲਗੇ। ਫਿਰ ਕੁਝ ਮਿੰਟਾਂ ਸ਼ਾਇਦ ਆਪਣੇ ਕਿਸੇ ਪ੍ਰੇਮੀ ਨੂੰ ਇਹ ਸੇਵਾ ਦਿਤੀ।

ਏਸ ਦੌਰਾਨ ਸ: ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਨੇ ਆਪਣੇ ਪਰਚੇ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਅੰਕ ਮਹਾਰਾਜ ਸੰਤ ਦਰਸ਼ਨ ਸਿੰਘ ਜੀ ਦੀ ਭੇਟ ਕੀਤਾ ਜੋ ਆਪਨੇ ਬੜੇ ਹਰਸ਼-ਉਤਸ਼ਾਹ ਨਾਲ ਪਰਵਾਨ ਕੀਤਾ।

ਏਨੇ ਚਿਰ ਨੂੰ ਸਟੇਜ ਤੇ ਜੈਨ ਆਚਾਰਯ ਸ੍ਰੀ ਸੁਸ਼ੀਲ ਮੁਨੀ ਜੀ ਅਤੇ ਪ੍ਰਸਿਧ ਕਥਾ ਵਾਚਕ ਸੰਤ ਪੂਰਨ ਸਿੰਘ ਸੰਤ

ਨਗਰ (ਤਿਲਕ ਨਗਰ) ਸਟੇਜ ਤੇ ਆ ਬੈਠੇ ।

ਸ੍ਰੀ ਸਤਿਗੁਰੂ ਜੀ ਨੇ ਮੰਗਲਾਚਰਨ ਦੇ ਸ਼ਲੋਕ ਪੜ੍ਹ ਕੇ ਸਾਧੂਆਂ ਦੀ ਮਹਿਮਾ ਵਰਨਣ ਕੀਤੀ ਤੇ ਕੁਛ ਨਾਮਧਾਰੀ ਸੰਤਾਂ ਦੇ ਜੀਵਨ ਤੇ ਰੌਸ਼ਨੀ ਪਾਈ । ਉਹਨਾਂ ਲੋਕਾਂ ਨੂੰ ਵਡਭਾਗੇ ਦਸਿਆ ਜੋ ਧਰਮ ਆਚਰਣ ਦੇ ਧਾਰਨੀ ਹਨ ਅਤੇ ਏਥੇ ਇਕੱਤਰ ਹੋਏ ਸਨ । ਸਭ ਨੂੰ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਦੀ ਪ੍ਰੇਰਨਾ ਦਿਤੀ ।

ਸੰਖੇਪ ਵਿਚ ਸ੍ਰੀ ਹਜ਼ੂਰ ਨੇ ਇਹ ਵੀ ਫੁਰਮਾਇਆ :

—ਸੰਤ ਦਰਸ਼ਨ ਸਿੰਘ ਜੀ ਕੋਲ ਆ ਕੇ ਅਮਲੀ ਰੂਪ ਵਿਚ ਕੁਝ ਧਰਮ ਭਾਵਨਾ ਅਖਤਿਆਰ ਕੀਤੀ ਏ । ਉਹਨਾਂ ਦੀ ਨਿਮਰਤਾ ਸਿਖੀਏ ।

—ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰ ਲਾਵੈ ਆਗਿ ।
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ।

—ਸੰਤ ਗੁਰ ਸਹਾਇ ਸਿੰਘ ਅਸਾਮ ਵਾਲੇ ਦੇ ਜਿਊਂਦਿਆਂ ਹੀ ਮਰਨ ਦੇ ਅਨੁਭਵ ।

—ਦਿੱਲੀ ਵਿਚ ਮੈਡੀਕਲ ਇਨਸਟੀਚਿਊਟ ਵਿਖੇ ਨਾਮਧਾਰੀ ਸਿੱਖ ਦਾ ਮੌਤ ਤੋਂ ਪਹਿਲਾਂ ਉਹਦੇ ਸੁਆਗਤ ਲਈ ਸ਼ੁਧ ਮਨ ਹੋ ਕੇ ਤਿਆਰ ਹੋ ਬਹਿਣਾ ।

—ਸਵਾਮੀ ਦਇਆ ਨੰਦ ਜੀ ਦੀ ਪ੍ਰੇਰਨਾ ਅਧੀਨ ਉੱਚੇ ਹੋਣ ਦੀ ਪ੍ਰਤਿਗਿਆ ।

—ਜਿਸ ਬੇੜੀ ਤੇ ਸਵਾਰ ਹੋ, ਉਸਦਾ ਧਿਆਨ ਰਖੋ ਅਤੇ ਅਗੇ ਵਧੋ ।

ਮੰਚ ਸੰਚਾਲਕ ਨੇ ਸ੍ਰੀ ਸਤਿਗੁਰੂ ਜੀ ਦਾ ਹਾਰਦਿਕ ਧਨਵਾਦ ਕੀਤਾ । ਫਿਰ ਮਹਾਰਾਜ ਦਰਸ਼ਨ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੇ ਸਤਿਕਾਰ ਵਿਚ ਅੰਗਰੇਜ਼ੀ ਵਿਚ ਚੰਦ ਸ਼ਬਦ ਆਖੇ ਅਤੇ ਆਏ ਹੋਏ ਪ੍ਰਤਿਸ਼ਠਤ ਵਿਅਕਤੀਆਂ ਦਾ ਧਨਵਾਦ ਕੀਤਾ । ਸ੍ਰੀ ਸਤਿਗੁਰੂ ਜੀ ਨੂੰ ਪਰਮ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੇ ਸਾਥੀ ਦਸਦਿਆਂ ਆਪਣੇ ਪਿਤਾ ਦੇ ਰੂਪ ਵਿਚ ਸਤਿਕਾਰਿਆ ।

੧੧.੨੦ ਤੇ ਸਤਿਗੁਰੂ ਜੀ ਨੇ ਜਾਣ ਦੀ ਆਗਿਆ ਲਈ ਤੇ ਸ੍ਰੀ ਮਹਾਰਾਜ ਦਰਸ਼ਨ ਸਿੰਘ ਜੀ, ਹਜ਼ੂਰ ਦੇ ਸਤਿਕਾਰ ਵਿਚ ਆਪ ਜੀ ਦੇ ਨਾਲ ਹੋ ਲਏ । ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਦੱਸਿਆ ਕਿ ਆਪ ਕੇਂਦਰੀ ਸਕੱਤਰੇਤ ਵਿਚ ਅੰਡਰ ਸੈਕ੍ਰੇਟਰੀ ਦੀ ਡਿਊਟੀ ਤੋਂ ੩੧-੧੨-੭੯ ਨੂੰ ਰੀਟਾਇਰ ਹੋ ਰਹੇ ਹਨ ।

ਅਦਬ ਆਦਾਬ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਸਟੇਜ ਨਾਲ ਲਗਦੇ ਇਕ ਤੰਬੂ ਵਿਚ ਲਿਆਂਦਾ ਗਿਆ । ਪਿਛੇ ਪਿਛੇ ਨਾਮਧਾਰੀ ਸਿੰਘ ਵੀ ਚਲ ਰਹੇ ਸਨ । ਬੀਬੀ ਹਰਭਜਨ ਕੌਰ ਜੀ, ਮਹਾਰਾਜ ਜੀ ਦੀ ਅਰਧਾਂਗਣੀ ਨੇ ਮੰਚ ਤੇ "ਅੱਵਲ ਅਲਹ ਨੂਰੁ ਉਪਾਇਆ" ਸ਼ਬਦ ਗਾਵਿਆ ਸੀ ਤੇ ਹੁਣ ਉਹ ਵੀ ਸਤਿਗੁਰੂ ਜੀ ਦੇ ਸਤਿਕਾਰ ਵਿਚ ਸਨ । ਟੈਂਟ ਵਿਚ ਫਲ ਮਿਠਾਈਆਂ ਦੀਆਂ ਪਲੇਟਾਂ ਸਜੀਆਂ ਹੋਈਆਂ ਸਨ । ਮਹਾਰਾਜ ਜੀ ਨੇ ਸਤਿਗੁਰੂ ਜੀ ਨੂੰ ਕੁਛ ਛਕਣ ਲਈ ਪ੍ਰੇਮ ਪੂਰਵਕ ਆਗ੍ਰਹਿ ਕੀਤਾ ਅਤੇ ਆਪ ਉਨ੍ਹਾਂ ਹਥੋਂ ਫਲ ਪ੍ਰਸ਼ਾਦ ਪ੍ਰਾਪਤ ਕਰਨ ਲਈ ਸਨਿਮਰ ਅਰਜ਼ ਕੀਤੀ । ਸ੍ਰੀ ਸਤਿਗੁਰੂ ਜੀ ਨੇ ਬਚਨ ਮੰਨ ਕੇ ਇਕ ਸੇਬਾਂ ਦਾ ਟੋਕਰਾ ਉਪਸਥਿਤ ਲੋਕਾਂ ਵਿਚ ਵਰਤਾ ਦਿਤਾ । ਮਹਾਰਾਜ ਜੀ ਨੇ ਸੇਬਾਂ ਦਾ ਇਕ ਕਰੇਟ ਸਤਿਗੁਰੂ ਜੀ ਦੀ ਗੱਡੀ ਵਿਚ ਰਖਵਾ ਦਿਤਾ ।

## ਪੂਸਾ ਰੋਡ ਵਿਖੇ

ਸ੍ਰੀ ਸਤਿਗੁਰੂ ਜੀ ਸਿਖਾਂ ਸੇਵਕਾਂ ਸਮੇਤ ੧੨ ਵਜੇ ਦੁਪਹਿਰੇ ੧-ਈ/13 ਪੂਸਾ ਰੋਡ ਪਹੁੰਚ ਗਏ । ਭਾਵੇਂ ਅਗਾਊਂ ਹੀ ਸੂਚਤ ਨਹੀਂ ਸੀ ਕੀਤਾ ਗਿਆ ਪਰ ਗੁਰੂ-ਸੁਗੰਧ ਪਹੁੰਚਣ ਦੇ ਨਾਲ ਅਨੇਕਾਂ ਭੌਰੇ ਇਕਤ੍ਰ ਹੋ ਹੀ ਗਏ : ਸ: ਕਰਤਾਰ ਸਿੰਘ ਸੋਧੀ ਸਾਬਕਾ ਐਮ.ਐਲ.ਏ., ਸੰਤ ਬਲਵੰਤ ਸਿੰਘ ਸੋਖੀ ਜਮਾ ਸੋਧੀ, ਇਹਨਾਂ ਦਾ ਲੜਕਾ, ਸੂਬਾ ਅਵਤਾਰ ਸਿੰਘ ਸੰਤ ਸੁਰਿੰਦਰ ਸਿੰਘ ਮਲੂਵਾਲ, ਸ੍ਰੀ ਜਸਬੀਰ ਸਿੰਘ, ਮਹਾਰਾਜ ਗੁਰਬਖਸ਼ ਸਿੰਘ, ਸੰਤ ਦਰਿਆਮ ਸਿੰਘ ਮੁਸੱਵਰ, ਸ: ਜਸਬੀਰ ਸਿੰਘ ਢਿੱਲੋਂ, ਸ: ਭਗਵੰਤ ਸਿੰਘ ਟਾਟਾ ਨਗਰ ਆਦਿ । ਸਤਿਗੁਰੂ ਜੀ ਨੇ ਹਰੇਕ ਦੀ ਨਮਸਕਾਰ ਪ੍ਰਵਾਨ ਕਰ ਆਸ਼ੀਰਵਾਦ ਬਖਸ਼ਸ਼ ਕੀਤੀ ।

ਕੋਠੀ ਦੇ ਅੰਦਰ ਗਏ ਤਾਂ ਸੇਠਾਣੀ ਮਹਿੰਦਰ ਕੌਰ ਤਾਜ਼ਾ ਫੁੱਲਾਂ ਦੇ ਦੋ ਹਾਰ ਲੈ ਆਈ । ਇਕ ਹਾਰ ਸੇਠ ਤ੍ਰਲੋਕ ਸਿੰਘ ਜੀ ਤੇ ਦੂਜਾ ਬੀਬੀ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਪਹਿਨਾ ਕੇ ਨਮਸਕਾਰ ਕੀਤੀ । ਇਹ ਅੱਜ ਦੇ ਗ੍ਰਹਿ ਪਰਵੇਸ਼ ਦਾ ਸੁਆਗਤ ਸੀ ।

ਉਪਰੰਤ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ, ਬੀਬੀ ਸੁਰਜੀਤ ਕੌਰ, ਬੀਬੀ ਪ੍ਰੀਤਮ ਕੌਰ ਆਦਿ ਸ੍ਰੀ ਸਤਿਗੁਰੂ ਜੀ ਇਸ਼ਨਾਨ ਪਾਣੀ ਤੇ ਲੰਗਰ ਆਦਿ ਵਿਚ ਰੁਝ ਦੇ ਸ੍ਰੀ ਹਜ਼ੂਰ ਨੇ ਲੰਗਰ ਛਕ ਕੇ ਥੋੜਾ ਵਿਸ਼ਰਾਮ ਕੀਤਾ ।

ਸਤਿਗੁਰੂ ਜੀ ਆਰਾਮ ਕਰ ਉਠੇ ਤਾਂ ਇਸ਼ਨਾਨ ਪਾਣੀ ਕਰਕੇ ਨਾਮ ਸਿਮਰਨ ਵਿਚ ਲੀਨ ਹੋ ਗਏ, ਸਾਡੀ ਟੀਮ ਕੇ-੧੭ ਰਜੌਰੀ ਗਾਰਡਨ ਨੂੰ ਚਲ ਪਈ ।

## ਮੇਰੇ 'ਚਰਨ' ਨਹੀਂ

ਸਵੇਰੇ, ਨੇੜੇ ਆਏ ਜਾਣ ਮੈਂ ਜ੍ਹਾਂ ਚਰਨਾਂ ਵਿਚ ਅਰਜ਼ ਕੀਤੀ : ਲਾਲ ਨਾਲ ਆਪ ਜੀ ਮੇਰੇ ਘਰ ਦੇ ਨਜ਼ਦੀਕ ਦਰਸ਼ਨ ਦੇ ਰਹੇ ਹੋ ਘਰ ਚਰਨ ਪਾਉਣ ਦੀ ਬਖ਼ਸ਼ਸ਼ ਹੋ ਜਾਵੇ ਤਾਂ ਕਿਆ ਕਹਿਣੇ ! ਸਤਿਗੁਰੂ ਜੀ ਨੇ ਕ੍ਰਿਪਾ ਪੂਰਵਕ ਠੋਕਵੀਂ ਨਾਂਹ ਕਰ ਦਿਤੀ। ਮੇਰੇ ਲਈ ਇਸਰਾਰ ਦੀ ਗੁੰਜਾਇਸ਼ ਨਹੀਂ ਸੀ। ਮੈਨੂੰ ਕਿਸੇ ਦਾ ਸ਼ੇਅਰ ਯਾਦ ਆਇਆ :

''ਰਾਜ਼ੀ ਹੈ ਹਮ ਉਸੀ ਮੇਂ
ਜਿਸਮੇਂ ਤੇਰੀ ਰਜ਼ਾ ਹੈ''

੩ ਵਜੇ ਸੱਚੇ ਪਾਤਸ਼ਾਹ ਹੰਸਪਾਲ ਦੇ ਘਰ ਪਧਾਰ ਚੁਕੇ ਸਨ। ਮੈਂ ਆਇਆ। ਹੰਸਪਾਲ ਕੇ ਬੈੱਡ ਰੂਮ ਦਾ ਨੂਰਾ ਨਜ਼ਾਰਾ ਕੁ ਨਜ਼ਰਾਂ ਜੇ ਵੇਖਿਆ। ਸ੍ਰੀ ਸਤਿਗੁਰੂ ਜੀ ਸਫ਼ੈਦ-ਖੱਦਰ-ਬਸਤਰਾਂ ਵਿਚ ਸਜਦੇ ਦਰਿਆ ਵਲ ਮੁਖੜਾ ਕੀਤੀ, ਗਲ ਰੁਮਾਲੀ ਪਾਕੇ, ਹੱਥ ਜੋੜੀ ਖਲੋ ਅਰਦਾਸ ਕਰ ਰਹੇ ਸਨ। ਪੰਜ ਕੁ ਮਿੰਟ ਬਾਅਦ ਆਪ ਜੀ ਦੇ ਪਾਸ ਵਿਛੀ ਚਟਾਈ ਤੇ ਬੈਠੇ ਸਨ : ਹੰਸਪਾਲ, ਡਾ: ਅਮਰ ਭਾਰਤੀ, ਸ: ਜਗਦੀਸ਼ ਸਿੰਘ ਵਰਿਆਮ ਅਤੇ ਪ੍ਰੀਤਮ ਸਿੰਘ ਕਵੀ। ਦੋ ਕੁ ਮਿੰਟ ਪਿਛੋਂ ਸ: ਸੇਵਾ ਸਿੰਘ ਨਾਮਧਾਰੀ ਬੰਗੇਂਗੀ ਵੀ ਆ ਪਹੁੰਚੇ। ਆਗਿਆ ਲੈ ਸਰੋਤਿਆਂ ਵਿਚ ਆ ਬੈਠੇ।

ਵਿਸ਼ੇ ਲੇਖ ਦਾ ਪਾਠ ਹੋਣਾ ਸੀ ਕਿ ਆਰੰਭ ਵਿਚ ਹਲਕੀ ਫੁਲਕੀ ਵਾਰਤਾ ਸ਼ੁਰੂ ਹੋ ਪਈ। ਸ੍ਰੀ ਸਤਿਗੁਰੂ ਜੀ ਨੇ ਸੇਠ ਪ੍ਰਤਾਪ ਸਿੰਘ (ਡਾ: ਅਮਰ ਭਾਰਤੀ ਦਾ ਵਡਾ ਭਰਾ) ਨੂੰ ਯਾਦ ਕੀਤਾ।

## ਮੈਂ ਰੱਬ !

ਕੋਈ ਸੰਤ ਲੋਕਾਂ ਵਿਚ ਵਿਸ਼ੇਸ਼ ਗੱਲ ਬਨਾਣ ਲਈ, ਕੇਵਲ ਨਾਮ ਸਿਮਰਨ ਦੀ ਥਾਂ, ਹਿਲੇ ਬਚਨ ਦੇ ਚੱਕਰ ਵਿਚ ਰਹਿੰਦਾ ਸੀ। ਇਕ ਦਿਨ ਇਹ ਸੰਤ ਬੜਕਿਆ : ਮੈਂ ਰੱਬ ! ਸੇਠ ਪ੍ਰਤਾਪ ਸਿੰਘ ਬੋਲੇ : ਮੈਂ ਰੱਬ ! ਪਹਿਲਾਂ ਤਾਂ 'ਮੈਂ ਰੱਬ' 'ਮੈਂ ਰੱਬ' ਦਾ ਮੁਕਾਬਲਾ ਚਲਿਆ ਫੇਰ ਸੇਠ ਜੀ ਕਿਹਾ, ਜਿਹੜਾ ਰੱਬ ਨਾਂ ਹੋਵੇਗਾ ਸਾਹੋਂ ਉੱਪੜ ਜਾਵੇਗਾ। ਫਿਰ ਘੁਲਣ (ਅਰਥਾਤ ਕੁਸ਼ਤੀ ਕਰਨ) ਲਗ ਪਏ। ਜਿਹੜਾ ਰੱਬ ਹੋਵੇਗਾ ਉਹ ਤਕੜਾ ਹੋਵੇਗਾ।

ਗੱਲ ਅਜੇ ਏਥੇ ਹੀ ਅਪੜੀ ਸੀ ਕਿ ਡਾ: ਭਾਰਤੀ ਕਹਿਣ ਲਗਾ : ਥੋੜ੍ਹਾ ਜਿਹਾ ਫ਼ਰਕ ਹੈ ਜੀ। ਉਹਨਾਂ ਕਿਹਾ ਸੀ, ਜੇ ਤੂੰ ਰੱਬ ਏਂ ਤਾਂ ਮੈਂ ਰੱਬ ਦਾ ਪਿਉ ਹਾਂ। ਸਤਿਗੁਰੂ ਜੀ ਨੇ ਬਾਕੀ ਰਹਿੰਦੀ ਮੁਕੰਮਲ ਕੀਤੀ : ਫਿਰ ਉਸ ਨੂੰ ਢਾਹ ਕੇ ਚੰਗੀ ਤਰ੍ਹਾਂ ਰਗੜਾ ਫੇਰਿਆ। ਰੱਬ ਨੂੰ ਵੀ ਪਤਾ ਲਗ ਗਿਆ ਕਿ ਉਹਦਾ ਵੀ ਕੋਈ ਪਿਉ ਹੈ ਅਤੇ ਉਸ ਤੋਂ ਤਕੜਾ ਹੈ।

## ਲੜਕੇ ਦਾ ਵਰ
## ਲੜਕੀ ਆਈ ਘਰ

ਏਸੇ ਪਾਖੰਡੀ ਸੰਤ ਦੀ ਇਕ ਕਹਾਣੀ ਭਾਰਤੀ ਜੀ ਨੇ ਸੁਣਾਈ : ਕੋਈ ਪਰਵਾਰ ਸੀ, ਉਹਨਾਂ ਦੇ ਘਰ ਲੜਕਾ ਨਹੀਂ ਸੀ। ਇਹ ਸੰਤ ਉਨ੍ਹਾਂ ਦੇ ਮੁਹੱਲੇ ਵਿਚ ਚਿਲ੍ਹਾ ਕਢਿਆ ਕਰਦੇ ਸਨ। ੪੦ ਦਿਨਾਂ ਦੇ ਤਪ ਬਾਅਦ ਕਹਿਣ ਲਗੇ : ਤੁਹਾਡੇ ਘਰ ਲੜਕਾ ਹੋਵੇਗਾ। ਵਰ ਦੇ ਦਿਤਾ ਮੁੰਡਾ ਹੋਣ ਦਾ। ਸੇਠ ਜੀ ਨੂੰ ਵੀ ਪਤਾ ਲਗ ਗਿਆ ਕਿ ਸੰਤਾਂ ਨੇ ਲੜਕੇ ਦਾ ਵਰ ਦਿਤਾ ਹੈ। ਉਹ ਵੀ ਉਸ ਘਰ ਜਾ ਧਮਕੇ ਕਹਿਣ ਲਗੇ : ਸੰਤ ਝੂਠ ਬੋਲਦਾ ਹੈ, ਤੁਹਾਡੇ ਘਰ ਲੜਕੀ ਹੋਵੇਗੀ ਸਬੱਬ ਨਾਲ ਕੁੜੀ ਹੀ ਹੋਈ। ਚਿਲੇ ਦੀ ਮਹਾਨਤਾ ਖੂਹ ਖਾਤੇ ਜਾ ਪਈ।

ਅਤੇ ਫਿਰ ਪ੍ਰਾਤਕ ਪਾਠ ਸ਼ੁਰੂ ਹੋ ਗਿਆ। ੪.੩੦ ਲਉਢੇ ਵੇਲੇ ਦੇ ਹੋ ਗਏ। ਹੁਣ ਉਸਤਾਦ ਅਮਜਦ ਅਲੀ ਖਾਂ ਸਾਹਿਬ ਦੇ ਜਾਣਾ ਸੀ। ਹਲਕਾ ਜਲਪਾਨ ਵੀ ਹੋ ਗਿਆ।

## ਪੁਸਤਕਾਂ ਬਾਰੇ

ਸਤਿਗੁਰੂ ਜੀ ਨੇ ਸ: ਜਗਦੀਸ਼ ਸਿੰਘ ''ਵਰਿਆਮ'' ਦੇ ਜ਼ਿੰਮੇ ਲਾਇਆ ਕਿ ਜਲੰਧਰ ਵਿਚ ਵਿਕ ਰਹੀ ਲਾਇਬ੍ਰੇਰੀ ਦਾ ਪਤਾ ਰਖੇ, ਅਸਾਂ ਖਰੀਦਣ ਦੀ ਕੋਸ਼ਿਸ਼ ਕਰਨੀ ਹੈ।

ਜਗਦੀਸ਼ ਸਿੰਘ ਨੇ ਇਕ ਸੁਝਾਉ ਦਿਤਾ ਕਿ ਦੋ ਤਿੰਨ ਨਾਮਧਾਰੀ ਜਵਾਨਾਂ ਨੂੰ ਲਾਇਬ੍ਰੇਰੀਅਨ ਦੀ ਬਾਕਾਇਦਾ ਟਰੇਨਿੰਗ ਦਵਾਈ ਜਾਏ। ਪੁਸਤਕਾਂ ਦੀ ਸੰਭਾਲ ਦੇ ਅਜੋਕੇ ਤਰੀਕੇ ਸਿਖੇ ਬਿਨਾ ਪੁਸਤਕਾਂ ਦਾ ਨੁਕਸਾਨ ਹੁੰਦਾ ਹੀ ਰਹਿੰਦਾ ਹੈ। ਸ: ਹਰਵਿੰਦਰ ਸਿੰਘ ਨੇ ਤਾਈਦ ਕੀਤੀ। ਇਕ ਸੁਝਾਅ ਭਾਰਤੀ ਦਾ ਸੀ : ਪੰਥ ਪ੍ਰਕਾਸ਼ ਆਦਿ ਪੁਸਤਕਾਂ ਜਿਨ੍ਹਾਂ ਵਿਚ ਨਾਮਧਾਰੀਆਂ ਬਾਰੇ ਲਿਖਿਆ ਮਿਲਦਾ ਹੈ ਉਹ ਅਸਲੀ ਹਾਲਤ ਵਿਚ ਪ੍ਰਕਾਸ਼ਤ ਕੀਤੀਆਂ ਜਾਣ ਤਾਕਿ ਪਚੋਲੇ ਮਾਰ ਕੇ ਛਾਪਣ ਵਾਲਿਆਂ ਦੇ ਨਾਲ ਨਾਲ ਉਹ ਅਸਲ ਪੁਸਤਕਾਂ ਵੀ ਮਿਲਦੀਆਂ ਰਹਿ ਸਕਣ।

## ਪੰਚ ਸ਼ੀਲ ਐਨਕਲੇਵ

੬ ਵਜਣ ਵਿਚ ਪੰਜ ਮਿੰਟ ਪਹਿਲਾਂ ਅਸੀਂ ਪੰਚ ਸ਼ੀਲ ਐਨਕਲੇਵ ਵਿਚ ਖਾਂ ਸਾਹਿਬ ਦੀ ਕੋਠੀ ਪਹੁੰਚ ਗਏ। ਉਸਤਾਦ ਅਮਜਦ ਅਲੀ ਖਾਂ ਸਾਹਿਬ ਦੀ ਉਨ੍ਹਾਂ ਦੇ ਸ਼ਾਗਿਰਦਾਂ ਗੁਰਦੇਵ ਸਿੰਘ ਹਰਕੰਵਲ ਸਿੰਘ ਦੁਆਰਾ ਗੁਰੂ ਚਰਨਾਂ ਵਿਚ ਅਰਜ਼ ਪੁਜੀ ਸੀ ਕਿ ਖਾਂ ਸਾਹਿਬ ਦੀ ਸੁਪਤਨੀ ਲੰਮੇ ਚਿਰ ਤੋਂ ਅੱਧੇ

ਸਿਰ ਦੀ ਪੀੜ ਨਾਲ ਦੁਖਿਤ ਹੈ, ਦਰਸ਼ਨ ਦਿੱਤੇ ਜਾਣ ।

ਸ: ਹਰਵਿੰਦਰ ਸਿੰਘ ਦੀ ਕੋਠੀ ਵਿਚ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਅਸੀਂ, ਡਾ: ਅਮਰ ਭਾਰਤੀ, ਸ੍ਰੀ ਜਗਦੀਸ਼ ਸਿੰਘ "ਵਰਿਆਮ", ਸ: ਸੇਵਾ ਸਿੰਘ ਅਤੇ ਪ੍ਰੀਤਮ ਸਿੰਘ ਕਦੀ ਕਦੀ ਪਹੁੰਚੇ ਤਾਂ ਗੁਰਦੇਵ ਸਿੰਘ-ਹਰਭਜਨ ਸਿੰਘ ਸਾਨੂੰ ਫੇਰ ਹੀ ਮਿਲੇ । ਨਾਲ ਸ: ਸੁਰਿੰਦਰ ਸਿੰਘ ਮਨਚੰਦਾ ਦੀ ਮਾਤਾ ਜੀ ਤੇ ਉਹ ਆਪ, ਸੁਰਿੰਦਰ ਸਿੰਘ ਲੁਧਿਆਣਾ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਹਜ਼ੂਰ ਦਾ ਸਕੱਤਰ ਸੰਤ ਕਰਨੈਲ ਸਿੰਘ ਵੀ ਆ ਮਿਲੇ ।

ਖਾਂ ਸਾਹਿਬ ਅਪਣੇ ਅਭਿਆਸ ਕਮਰੇ ਵਿਚ ਬੈਠੇ ਸਰੋਦ ਵਜਾ ਰਹੇ ਸਨ । ਗੁਰਦੇਵ-ਹਰਭਜਨ ਸਿੰਘ ਬਾਹਰ ਸੁਆਗਤ ਲਈ ਆਏ । ਰਿਆਜ਼ ਕਮਰੇ ਵਿਚ ਮੇਰੇ ਪਹੁੰਚਣ ਤਕ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ ਹੋ ਚੁਕਾ ਸੀ । ਸਤਿਗੁਰੂ ਜੀ ਗਲੀਚੇ ਤੇ ਵਿਛੇ ਆਸਣ ਤੇ ਬਿਰਾਜਮਾਨ ਸਨ ਅਤੇ ਜੀ ਦੇ ਸਨਮੁਖ ਖਾਂ ਸਾਹਿਬ, ਉਨ੍ਹਾਂ ਦੀ ਪਤਨੀ ਸੁਬਾ ਲਕਸ਼ਮੀ ਅਤੇ ਇਕ ਦੋ ਹੋਰ ਸ਼ਾਗਿਰਦ ਬੈਠੇ ਸਨ । ਅਸੀਂ ਵੀ ਮੁਨਾਸਬ ਥਾਵਾਂ ਤੇ ਬੈਠ ਗਏ ।

ਸ: ਜਗਦੀਸ਼ ਸਿੰਘ ਨੇ ਇਸ ਮਹੀਨੇ ਦਾ 'ਵਰਿਆਮ' ਖਾਂ ਸਾਹਿਬ ਦੇ ਭੇਟ ਕੀਤਾ । ਇਸ ਵਿਚ ਖਾਂ ਸਾਹਿਬ ਅਤੇ ਪੰ: ਕਿਸ਼ਨ ਮਹਾਰਾਜ ਦੀ ਸਰੋਦ ਅਤੇ ਤਬਲਾ ਵਾਦਨ ਦੀ ਫੋਟੋ ਛਪੀ ਹੋਈ ਹੈ ।

ਖਾਂ ਸਾਹਿਬ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਅਮਰਜੀਤ ਸਿੰਘ (ਸ: ਖੜਕ ਸਿੰਘ ਭਮਰਾ ਯੂ. ਕੇ. ਦੇ ਵੱਡੇ ਸਪੁੱਤਰ) ਦੀ ਚਿੱਠੀ ਆਈ ਹੈ ਕਿ ਉਸਨੇ ਇਨ੍ਹਾਂ ਲਈ ਲੋੜੀਂਦੀ ਕਾਰ ਸ਼ਿਪ (ਸਮੁੰਦਰੀ ਜਹਾਜ਼) ਤੇ ਚੜ੍ਹਾ ਦਿਤੀ ਹੈ ।

ਖਾਂ ਸਾਹਿਬ ਨੇ ਸਤਿਗੁਰਾਂ ਨੂੰ ਦਸਿਆ ਕਿ ਇਕ ਸੱਜਣ ਜਗਦੀਸ਼ ਆਨੰਦ ਹਨ, ਬੜੇ ਪਰਮ ਭਾਵੀ ਤੇ ਪ੍ਰਿਸ ਜਨ, ਉਨ੍ਹਾਂ ਨੂੰ ਫੋਨ ਕੀਤਾ ਹੈ ਆਪ ਜੀ ਦੇ ਦਰਸ਼ਨ ਕਰਵਾਣ ਲਈ ਖਾਂ ਸਾਹਿਬ ਨੇ ਇਕ ਨਵੇਂ ਬਣੇ ਸ਼ਾਗਿਰਦ ਵਿਸ਼ਵਜੀਤ ਦਾ ਵੀ ਤੁਆਰਫ਼ ਕਰਵਾਇਆ ।

ਸਤਿਗੁਰੂ ਜੀ ਨੇ ਅਪਣੀ ਚਾਹਣਾ ਇਸ ਪ੍ਰਕਾਰ ਦੱਸੀ : ਖਾਂ ਸਾਹਿਬ ਜਦੋਂ ਤੁਹਾਡੀ ਤਬੀਅਤ ਠੀਕ ਹੋ ਗਈ ਤਾਂ ਬਿਹਾਗ ਸੁਣਨਾ ਹੈ । ਬਹੁਤ ਦੇਰ ਹੋ ਗਈ ਹੈ ।

## ਸੰਗੀਤ ਚਰਚਾ

ਖਾਂ ਸਾਹਿਬ ਨੇ ਸਰੋਦ ਤਾਂ ਫੜੀ ਹੀ ਹੋਈ ਸੀ, ਸ਼ਾਮ ਕਲਿਆਣ ਤੇ ਸ੍ਰੀ ਰਾਗ ਦੇ ਸੁਮੇਲ ਨਾਲ ਬਣਾਏ ਸ਼ਿਆਮ ਸ੍ਰੀ ਰਾਗ ਦਾ ਜ਼ਿਕਰ ਕੀਤਾ । ਸਤਿਗੁਰੂ ਜੀ ਨੇ ਮਹਾਰਾਜ ਜੀ ਦੇ ਪਏ ਸਰਸਵਤੀ ਰਾਗ ਦੀਆਂ ਸੁਰਾਂ ਜਾਨਣੀਆਂ ਚਾਹੀਆਂ ।

ਖਾਂ ਸਾਹਿਬ ਨੇ ਦੱਸਿਆ : ਇਹ ਕਰਨਾਟਕੀ ਸ਼ਾਖ ਦੱਖਣੀ ਰਾਗ ਹੈ । ਇਸਨੂੰ ਸਾਰੇ ਮਾ ਪਾ ਧਾਨੀ ਸਾ ਸੁਰਾਂ ਲਗਦੀਆਂ ਹਨ ਅਵਰੋਹੀ ਸਾ ਨੀ ਧ ਮ ਮ ਪ ਮਾ ਰ ਨੀ ਰ ਸਾ । ਅਤੇ ਫਿਰ ਇਕ ਬੰਦਸ਼ ਸਰਸਵਤੀ ਦੀਆਂ ਸੁਰਾਂ ਛੇੜਦਿਆਂ ਸੁਣਾਈ । ਖਾਂ ਸਾਹਿਬ ਨੇ ਕਿਹਾ : ਇਸ ਤੋਂ ਮੈਨੂੰ ਹੋਰ ਬਹੁਤ ਅੱਛਾ ਲਗਦਾ ਹੈ ਹੇਮਾਵਤੀ । ਹੇਮਾਵਤੀ ਵਿਚ ਕੋਮਲ ਗੰਧਾਰ ਲਗਦੀ ਹੈ । ਅਤੇ ਉਨ੍ਹਾਂ ਸੁਰਾਂ ਲਗਾਈਆਂ, ਹੇਮਾਵਤੀ ਜ਼ਿਆਦਾ ਪ੍ਰਚਲਤ ਨਹੀਂ ਹੋਇਆ ।

## ਪੀੜ ਅੱਧੇ ਸਿਰ ਦੀ

ਅਤੇ ਫਿਰ ਖਾਂ ਸਾਹਿਬ ਨੇ ਉਹ ਗੱਲ ਛੇੜੀ ਜਿਸ ਵਾਸਤੇ ਸ੍ਰੀ ਸਤਿਗੁਰੂ ਜੀ ਨੂੰ ਘਰ ਚਰਨ ਪਾਣ ਦੀ ਬੇਨਤੀ ਕੀਤੀ ਗਈ ਸੀ : ਇਨ੍ਹਾਂ ਉਪਰ ਦਰਦ ਦੀ ਕੁਝ ਤਕਲੀਫ਼ ਰਹਿੰਦੀ ਹੈ । ਛੇ-ਛੇ ਘੰਟੇ ਲਗਾਤਾਰ ਵੀ ।

"ਅੱਧੇ ਸਿਰ ਦੀ ?"

"ਹਾਂ, ਅੱਧੇ ਸਿਰ ਦੀ ।"

"ਦਵਾ ਅਤੇ ਦੁਆ ਦੋਨਾਂ ਦੀ ਕੋਸ਼ਸ਼ ਕਰਾਂਗੇ ।"

ਸੁਬਾ ਲਕਸ਼ਮੀ ਜੀ ਨੇ ਮੇਰੇ ਪੁੱਛਣ ਤੇ ਤਕਲੀਫ਼ ਦਾ ਵੇਰਵਾ ਦੱਸਿਆ ਅਤੇ ਸਾਰਿਆਂ ਨੇ ਇਸ ਬਾਰੇ ਅਪਣੀ ਰਾਇ ਦੱਸੀ । ਪਤਾ ਲਗਾ ਕਿ ਤਕਲੀਫ਼ ਦੋ ਸਾਲ ਤੋਂ ਹੈ । ਹੋਮੀਓਪੈਥੀ ਇਲਾਜ ਵੀ ਕੀਤਾ ਪਰ ਸੁਖ ਨਹੀਂ ਹੋਇਆ । ਬਾਹਰ ਗਿਆਂ (ਯੂਰਪ ਵਿਚ) ਵੀ ਦੋ ਵਾਰ ਹੋਇਆ ।

ਸਤਿਗੁਰੂ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਇਕ ਦਵਾਈ ਦਾ ਜ਼ਿਕਰ ਕੀਤਾ ਜੋ ਨਾਸਾਂ ਵਿਚ ਪਾਇਆਂ ਸਿਰ ਨੂੰ ਆਰਾਮ ਆਉਂਦਾ ਹੈ ।

ਗੁਰਦੇਵ ਸਿੰਘ ਸਰੋਦ ਨੇ ਦੱਸਿਆ : ਮੈਨੂੰ ਇਕ ਵਾਰ ਅੱਧੇ ਸਿਰ ਦੀ ਪੀੜ ਹੋ ਗਈ ਸੀ । ਮੈਨੂੰ ਫਾਨਕੀ ਵਿਚੋਂ ਲੰਘਦੀਆਂ ਸੂਰਜ ਕਿਰਨਾਂ ਮੂੰਹ-ਮੱਥੇ ਤੇ ਪਾ ਪਾਣੀ ਦੀਆਂ ਛਿੱਟਾਂ ਮਰਵਾਈਆਂ ਗਈਆਂ ਸਨ । ਸੂਰਜ ਚੜ੍ਹਦਿਆਂ ਹੀ ਇਹਨਾਂ ਛਿੱਟਾਂ ਤੇ ਕਿਰਨਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ ।

ਸਤਿਗੁਰੂ ਜੀ ਨੇ ਬਚਨ ਕੀਤਾ : ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਦਵਾਈ ਭੇਜਾਂਗੇ, ਸਤਿਗੁਰ ਕ੍ਰਿਪਾ ਕਰਨਗੇ ।

(ਚਲਦਾ)

# ਪੰਜਾਬ ਮਸਲਾ, ਅਕਾਲੀ ਤੇ ਅਤਿਵਾਦੀ

—ਹਰਕਿਸ਼ਨ ਸਿੰਘ ਸੁਰਜੀਤ

ਕਈ ਅਕਾਲੀ ਆਗੂਆਂ ਨੇ ਕਈ ਵਾਰੀ ਦੇਸ਼ ਦੀ ਏਕਤਾ, ਅਖੰਡਤਾ ਦੀ ਹਮਾਇਤ ਕੀਤੀ ਹੈ ਅਤੇ ਖਾਲਿਸਤਾਨ ਦੀ ਮੰਗ ਦਾ ਵਿਰੋਧ ਕੀਤਾ ਹੈ। ਪਰ, ਇਸ ਦੇ ਬਾਵਜੂਦ ਉਹਨਾਂ ਦੀ ਦੋਰੰਗੀ ਨੀਤੀ ਸੰਦੇਹ ਦੀ ਲਹਿਰ ਪੈਦਾ ਕਰਦੀ ਹੈ। ਇਕ ਪਾਸੇ ਏਕਤਾ, ਅਖੰਡਤਾ ਦੀ ਗੱਲ ਅਤੇ ਦੂਜੇ ਪਾਸੇ ਬੇਗੁਨਾਹਾਂ ਦੇ ਕਤਲ ਦਾ ਸਮਰਥਨ, ਇੰਦਰਾ ਗਾਂਧੀ ਦੇ ਕਾਤਲਾਂ ਨੂੰ ਸ਼ਹੀਦਾਂ ਦਾ ਦਰਜਾ ਦੇਣ ਅਤੇ ਭਿੰਡਰਾਂਵਾਲੇ ਦੀ ਵਕਾਲਤ ਕਰਨ ਦੀਆਂ ਗੱਲਾਂ ਜੋ ਦੇਸ਼ ਦੀ ਏਕਤਾ ਅਤੇ ਅਖੰਡਤਾ ਦੇ ਸੰਕਲਪ ਨਾਲ ਮੇਲ ਨਹੀਂ ਖਾਂਦੀਆਂ।

੧੯੮੧ ਵਿਚ ਜਗਦੇਵ ਸਿੰਘ ਤਲਵੰਡੀ ਨੇ ਦਿੱਲੀ ਵਿਚ ਅਨੰਦਪੁਰ ਸਾਹਿਬ ਦੇ ਮਤੇ ਤੇ ਮੋਰਚਾ ਸ਼ੁਰੂ ਕੀਤਾ, ਪਰ ਉਹਨਾਂ ਨੂੰ ਲੋਕਾਂ ਦਾ ਸਮਰਥਨ ਨਾ ਮਿਲਿਆ, ਅਕਾਲੀ ਆਗੂ ਵਧਾਏ ਟੈਕਸਾਂ ਦੇ ਵਿਰੋਧ ਅਤੇ ਖੇਤੀ ਉਪਜ ਲਈ ਲਾਹੇਵੰਦ ਭਾਵਾਂ ਦੇ ਸਮਰਥਨ ਵਿਚ ਅਤੇ ਪਾਣੀਆਂ ਦੇ ਝਗੜੇ ਨੂੰ ਨਿਪਟਾਉਣ ਲਈ ਕਿਸਾਨਾਂ ਦੇ ਸਾਂਝੇ ਸੰਘਰਸ਼ ਵਿਚ ਸ਼ਾਮਲ ਹੋ ਗਏ ਸਨ।

ਜਦੋਂ ਅਗਸਤ ੧੯੮੨ ਵਿਚ ਅਕਾਲੀ ਦਲ ਨੇ ਆਪਣਾ ਮੋਰਚਾ ਸ਼ੁਰੂ ਕੀਤਾ, ਉਸ ਨੇ ਆਪਣੇ ਮੰਗ ਪੱਤਰ ਵਿਚ ਅਨੰਦਪੁਰ ਸਾਹਿਬ ਮਤੇ ਨੂੰ ਰਸਮੀ ਤੌਰ ਤੇ ਸ਼ਾਮਲ ਕਰ ਲਿਆ। ਪਰ ਪ੍ਰਕਾਸ਼ ਸਿੰਘ ਬਾਦਲ ਨੇ ਅਪੋਜ਼ੀਸ਼ਨ ਪਾਰਟੀਆਂ ਨੂੰ ੧੦ ਮੰਗਾਂ ਦੀ ਇਕ ਸੂਚੀ ਦਿੱਤੀ, ਜਿਹਦੇ ਵਿਚ ਅਨੰਦਪੁਰ ਸਾਹਿਬ ਮਤੇ ਨੂੰ ਸ਼ਾਮਲ ਨਹੀਂ ਸੀ ਕੀਤਾ ਗਿਆ।

ਪਰ, ਅਜ ਅਕਾਲੀ ਆਗੂ ਇਸ ਗੱਲ ਨੂੰ ਆਪਣੀ ਸਮਝ ਦਾ ਹਿੱਸਾ ਨਹੀਂ ਬਣਾ ਰਹੇ ਕਿ ਅੱਤਵਾਦੀਆਂ ਦੇ ਮਗਰ ਲਗ ਕੇ ਉਹਨਾਂ ਦੀਆਂ ਅਨੁਚਿਤ ਮੰਗਾਂ ਦਾ ਸਮਰਥਨ ਨਾ ਕੇਵਲ ਪੰਜਾਬ ਅਤੇ ਦੇਸ਼ ਲਈ, ਸਗੋਂ ਖੁਦ ਸਿੱਖਾਂ ਲਈ ਵੀ ਹਾਨੀਕਾਰਕ ਸਿੱਧ ਹੋਵੇਗਾ। ਅਕਾਲੀ ਆਗੂਆਂ ਨੇ ਬਾਰ ਬਾਰ ਆਖਿਆ ਹੈ ਕਿ ਉਹ ਦੇਸ਼ ਦੀ ਏਕਤਾ ਦੇ ਹਮਾਇਤੀ ਹਨ ਅਤੇ ਖਾਲਿਸਤਾਨ ਦੀ ਮੰਗ ਦੇ ਖਿਲਾਫ਼ ਹਨ। ਉਹਨਾਂ ਨੇ ਅੱਤਵਾਦ ਦਾ ਵੀ ਖੰਡਨ ਕੀਤਾ ਹੈ। ਪਰ, ਇਸ ਦੇ ਨਾਲ ਹੀ ਜੇ ਉਹ ਨਿਰਦੋਸ਼ ਲੋਕਾਂ ਦੇ ਕਤਲ ਦਾ ਸਮਰਥਨ ਕਰਨ, ਸ੍ਰੀਮਤੀ ਇੰਦਰਾ ਗਾਂਧੀ ਦੇ ਕਾਤਲਾਂ ਨੂੰ ਸ਼ਹੀਦਾਂ ਦਾ ਦਰਜਾ ਦੇਣ ਅਤੇ ਭਿੰਡਰਾਂਵਾਲੇ ਦੀ ਵਕਾਲਤ ਕਰਨ, ਤਾਂ ਇਹ ਸਮਝ 'ਚ ਆਉਣ ਵਾਲੀ ਗੱਲ ਨਹੀਂ। ਜੇ ਉਹ ਸਮਝਦੇ ਹਨ ਕਿ ਇਉਂ ਕਰਨ ਨਾਲ ਉਹ ਅੱਤਵਾਦੀਆਂ ਦਾ ਦਿਲ ਜਿੱਤ ਲੈਣਗੇ, ਤਾਂ ਇਹ ਉਹਨਾਂ ਦੀ ਗ਼ਲਤਫ਼ਹਿਮੀ ਹੈ। ਸੱਚ ਤਾਂ ਇਹ ਹੈ ਕਿ ਅੱਤਵਾਦੀ ਉਹਨਾਂ ਨੂੰ ਧੱਕ ਕੇ ਅਜੇਹੀ ਥਾਂ ਤੇ ਪਹੁੰਚਾ ਰਹੇ ਹਨ, ਜਿਥੇ ਸਾਰੀ ਪਹਿਲਕਦਮੀ ਪੂਰੀ ਤਰ੍ਹਾਂ ਨਾਲ ਅਤਿਵਾਦੀਆਂ ਦੇ ਹੱਥ ਵਿਚ ਚਲੀ ਜਾਏਗੀ, ਇਸ ਦਾ ਨਤੀਜਾ ਦੇਸ਼, ਪੰਜਾਬ ਅਤੇ ਸਿੱਖਾਂ ਲਈ ਬਹੁਤ ਗੰਭੀਰ ਹੋਵੇਗਾ।

ਹੁਣ ਸਰਕਾਰ ਨੇ ਦੋ ਵੱਡੀਆਂ ਮੰਗਾਂ ਮੰਨ ਲਈਆਂ ਹਨ। ਸਰਕਾਰ ਸ੍ਰੀਮਤੀ ਗਾਂਧੀ ਦੇ ਕਤਲ ਪਿਛੋਂ ਦਿੱਲੀ ਵਿਚ ਹੋਏ ਦੰਗਿਆਂ ਦੀ ਅਦਾਲਤੀ ਜਾਂਚ ਕਰਵਾਉਣ ਲਈ ਰਾਜ਼ੀ ਹੋ ਗਈ ਹੈ। ਇਸ ਨਾਲ ਸਿੱਖਾਂ ਨੂੰ ਵਿਸ਼ਵਾਸ ਦਿਵਾਉਣ 'ਚ ਮਦਦ ਮਿਲੇਗੀ ਕਿ ਉਹਨਾਂ ਦੇ ਜਾਨ ਮਾਲ ਸੁਰੱਖਿਅਤ ਹਨ।

ਇਸ ਤੋਂ ਇਲਾਵਾ, ਸਰਕਾਰ ਨੇ ਇਹ ਵੀ ਆਖਿਆ ਹੈ ਕਿ ਉਸ ਨੂੰ ਇਸ ਤੇ ਕੋਈ ਇਤਰਾਜ਼ ਨਹੀਂ ਹੋਵੇਗਾ ਜੇ ਅਨੰਦਪੁਰ ਸਾਹਿਬ ਮਤਾ ਸਰਕਾਰੀਆ ਕਮਿਸ਼ਨ ਦੇ ਹਵਾਲੇ ਕੀਤਾ ਜਾਏ। ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਇਹ ਤਾਂ ਆਖਿਆ ਹੈ ਕਿ ਉਹ ਲੰਮੇ ਸਮੇਂ ਤੋਂ ਉਲਝੇ ਹੋਏ ਚੰਡੀਗੜ੍ਹ ਦੇ ਸਵਾਲ ਅਤੇ ਪਾਣੀਆਂ ਦੇ ਝਗੜੇ ਨੂੰ ਮਰਹੂਮਾ ਸ੍ਰੀਮਤੀ ਗਾਂਧੀ ਦੇ ੨ ਜੂਨ ਦੇ ਬਿਆਨ ਦੇ ਅਧਾਰ ਤੇ ਨਜਿੱਠਣ ਲਈ ਤਿਆਰ ਹਨ ਉਹਨਾਂ ਨੇ ਇਹ ਵੀ ਆਖਿਆ ਹੈ ਕਿ ਉਹ ਇਸ ਬਿਆਨ ਤੋਂ ਵੀ ਅਗਾਂਹ ਜਾਣ ਲਈ ਤਿਆਰ ਹਨ।

ਅਤਿਵਾਦੀ ਹੁਣ ਵਧੇਰੇ ਸਰਗਰਮ ਹੋ ਗਏ ਹਨ ਅਤੇ ਸਮਝੌਤੇ ਦੀ ਹਰ ਕੋਸ਼ਿਸ਼ ਨੂੰ ਨਾਕਾਮ ਬਨਾਣ ਲਈ ਹਰ ਵਾਹ ਲਾਉਂਦੇ। ਕੁਲ ਹਿੰਦ ਭਾਰਤੀਆ ਕਾਂਗਰਸ ਦੇ ਜਨਰਲ ਸਕੱਤਰ ਸ੍ਰੀ ਆਰ. ਐਲ. ਭਾਟੀਆ ਨੂੰ ਕਤਲ ਕਰਨ ਦੇ ਜਤਨ ਇਹੋ ਇਸ਼ਾਰਾ ਕਰਦੇ ਹਨ। ਅਕਾਲੀ ਆਗੂਆਂ ਨੂੰ ਇਹਨਾਂ ਕਾਰਵਾਈਆਂ ਦੀ ਨਿੰਦਿਆ ਕਰਨੀ ਚਾਹੀਦੀ ਹੈ ਅਤੇ ਪੂਰੇ ਹੌਸਲੇ ਨਾਲ ਅਤਵਾਦੀਆਂ ਵਖਵਾਦੀਆਂ ਵਿਰੁਧ ਡਟ ਜਾਣਾ ਚਾਹੀਦਾ ਹੈ ਕਿ ਉਹ ਪ੍ਰਧਾਨ ਮੰਤਰੀ ਅਤੇ ਗ੍ਰਹਿ ਮੰਤਰੀ

ਦੇ ਸਿਆਣਾ ਪ੍ਰਤੀ ਸੁਚੱਜਾ ਹੁੰਗਾਰਾ ਦੇਣ ਅਤੇ ਨਿਸ਼ਚਿੰਤਾ ਵਾਰਤਾ ਮੁੜ ਆਰੰਭਣ ਲਈ ਮਨ ਬਣਾਉਣ। ਮਤਭੇਦ ਹੁਣ ਕਾਫੀ ਹੱਦ ਤਕ ਘਟ ਹੋ ਗਏ ਹਨ। ਉਹਨਾਂ ਦਾ ਸੁਲਝਾਉਣਾ ਅਸੰਭਵ ਨਹੀਂ, ਪਰ ਸ਼ਰਤ ਇਹ ਹੈ ਕਿ ਅਕਾਲੀ ਆਗੂ ਇਸ ਗੱਲ ਨੂੰ ਸਪਸ਼ਟ ਸਮਝ ਲੈਣ ਕਿ ਦੇਸ਼ ਦੀ ਏਕਤਾ ਤੇ ਹਾਲੋਂ ਨੂੰ ਬਰਦਾਸ਼ਤ ਕਰਨ ਲਈ ਕੋਈ ਵੀ ਭਾਰਤਵਾਸੀ ਤਿਆਰ ਨਹੀਂ।

ਪੰਜਾਬ ਦਾ ਮਸਲਾ ਸਿਰਫ ਕਾਂਗਰਸ ਪਾਰਟੀ ਅਤੇ ਅਕਾਲੀਆਂ ਦਾ ਮਾਮਲਾ ਨਹੀਂ। ਇਹ ਪੂਰੇ ਦੇਸ਼ ਦਾ ਮਾਮਲਾ ਹੈ। ਆਪੋਜ਼ੀਸ਼ਨ ਪਾਰਟੀਆਂ ਨੂੰ ਚਾਹੀਦਾ ਹੈ ਕਿ ਉਹ ਵਿਚ ਪੈ ਕੇ ਸਰਕਾਰ ਅਤੇ ਅਕਾਲੀ ਦਲ ਦੋਹਾਂ ਨੂੰ ਸਮਝੌਤੇ ਤੇ ਪਹੁੰਚਾਉਣ ਲਈ ਜ਼ੋਰ ਲਾਉਣ।

੮ ਮਈ ੧੯੮੫

—ਰੋਜ਼ਾਨਾ 'ਲੋਕ ਲਹਿਰ' ਧਨਵਾਦ ਸਹਿਤ

## ਸੋਵੀਅਤ ਅਖਬਾਰ ਪ੍ਰਾਵਦਾ ਦੀ ਟਿੱਪਣੀ

ਮਾਸਕੋ, (ਪੀ. ਟੀ. ਆਈ.) ਸੋਵੀਅਤ ਅਖਬਾਰ 'ਪ੍ਰਾਵਦਾ' ਨੇ ਕਿਹਾ ਹੈ ਕਿ ਸਾਮਰਾਜੀ ਅਤੇ ਅੰਦਰੂਨੀ ਤੇ ਬਾਹਰੀ ਪਿਛੇ-ਖਿਚੂ ਤਾਕਤਾਂ ਨੇ ਭਾਰਤ ਵਿਚ ਅਸਥਿਰਤਾ ਫੈਲਾਉਣ ਲਈ ਆਪਣੀਆਂ ਸਰਗਰਮੀਆਂ ਤੇਜ਼ ਕਰ ਦਿਤੀਆਂ ਹਨ, ਪਰ ਉਹਨਾਂ ਦੀਆਂ ਕੋਸ਼ਿਸ਼ਾਂ ਸਫਲ ਨਹੀਂ ਹੋਣਗੀਆਂ।

'ਪ੍ਰਾਵਦਾ' ਦਿਲੀ ਤੇ ਕਈ ਹੋਰ ਰਾਜਾਂ ਵਿਚ ਫੈਲੀ ਦਹਿਸ਼ਤਵਾਦ ਦੀ ਨਵੀਂ ਲਹਿਰ ਉਤੇ ਟਿੱਪਣੀ ਕਰ ਰਿਹਾ ਸੀ।

ਅਖਬਾਰ ਨੇ ਕਿਹਾ ਹੈ ਕਿ ਅੱਤਵਾਦੀਆਂ ਦੀਆਂ ਭੜਕਾਊ ਕਾਰਵਾਈਆਂ ਦਾ ਨਿਸ਼ਾਨਾ ਪੰਜਾਬ ਵਿਚ ਸਥਿਤੀ ਦੇ ਆਮ ਵਾਂਗ ਹੋਣ ਦੇ ਅਮਲ ਨੂੰ ਭੰਗ ਕਰਨਾ ਹੈ।

'ਪ੍ਰਾਵਦਾ' ਨੇ ਲਿਖਿਆ ਹੈ ਕਿ ਸਰਕਾਰ ਵਲੋਂ ਰਾਜ ਵਿਚ ਅਮਨ ਤੇ ਸਥਿਰਤਾ ਕਾਇਮ ਕਰਨ ਲਈ ਅਕਾਲੀ ਆਗੂਆਂ ਨੂੰ ਰਿਹਾ ਕਰਨ, ਇਕ ਵਿਸ਼ੇਸ਼ ਕਮਿਸ਼ਨ ਕਾਇਮ ਕਰਨ ਤੇ ਝਗੜੇ ਵਾਲੇ ਮਸਲਿਆਂ ਦਾ ਗਲਬਾਤ ਦੀ ਮੇਜ਼ ਤੇ ਹੱਲ ਕਰਨ ਲਈ ਚੁਕੇ ਗਏ ਕਦਮ ਕੁਝ ਤਾਕਤਾਂ ਨੂੰ ਜਚੇ ਨਹੀਂ।

ਅਖਬਾਰ ਨੇ ਕਿਹਾ ਹੈ ਕਿ ਸਾਮਰਾਜੀ ਤੇ ਪਿਛੇ-ਖਿਚੂ ਤਾਕਤਾਂ ਅਫਰਾਤਫਰੀ ਤੇ ਰਾਜਨੀਤਕ ਅਤੇ ਆਰਥਕ ਜੀਵਨ ਵਿਚ ਗੜਬੜ ਪੈਦਾ ਕਰਨ ਲਈ ਅੱਤਵਾਦ, ਸਾੜਫੂਕ ਤੇ ਤੋੜਫੋੜ ਦੀਆਂ ਕਾਰਵਾਈਆਂ ਉੱਤੇ ਉਤਰ ਆਈਆਂ ਹਨ ਤਾਂਕਿ ਉਹ ਸਥਿਤੀ ਦਾ ਲਾਭ ਉਠਾ ਕੇ ਆਪਣੀ ਪਸੰਦ ਦੀ ਦਿਸ਼ਾ ਵਲ ਕੌਮੀ ਨੀਤੀ ਨੂੰ ਮੋੜ ਸਕਣ।

ਤਾਂ ਵੀ ਭਾਰਤੀ ਜਨਤਾ ਇਹਨਾਂ ਜੁਰਮੀ ਕਾਰਵਾਈਆਂ ਦੀ ਨਿੰਦਾ ਕਰਦੀ ਹੈ ਅਤੇ ਅਮਨ ਤੇ ਕਾਨੂੰਨ ਲਈ, ਕੌਮੀ ਏਕਤਾ ਨੂੰ ਮਜ਼ਬੂਤ ਕਰਨ ਤੇ ਦੇਸ਼ ਦੀ ਪ੍ਰਭੂਸਤਾ ਤੇ ਅਖੰਡਤਾ ਲਈ ਸਰਕਾਰ ਵਲੋਂ ਚੁਕੇ ਕਦਮਾਂ ਦੀ ਹਮਾਇਤ ਕਰਦੀ ਹੈ।

# ਖਬਰਨਾਮਾ

## ਅਕਾਲ ਤਖਤ ਨਾ ਢੇਗਿਆ ਜਾਵੇ—ਭਾ: ਮਾਨ ਸਿੰਘ

ਪਟਨਾ, ੨ ਮਈ—ਤਖਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਭਾਈ ਮਾਨ ਸਿੰਘ ਨੇ ਅਕਾਲ ਤਖਤ ਦੁਬਾਰਾ ਬਣਾਏ ਜਾਣ ਦੇ ਫੈਸਲੇ ਨੂੰ ਮੰਦਭਾਗਾ ਕਰਾਰ ਦਿਤਾ ਹੈ। ਆਪਣੇ ਇਕ ਬਿਆਨ ਵਿਚ ਉਹਨਾਂ ਸਾਰੇ ਜਥੇਦਾਰਾਂ ਨੂੰ ਅਪੀਲ ਕੀਤੀ ਕਿ ਉਹ ਸ਼ਰੋਮਣੀ ਕਮੇਟੀ ਦੇ ਆਗੂਆਂ ਨੂੰ ਅਜਿਹਾ ਨਾ ਕਰਨ ਲਈ ਪ੍ਰੇਰਨ ਉਹਨਾਂ ਕਿਹਾ ਕਿ ਅਕਾਲ ਤਖਤ ਢੇਗਣ ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਪਹਿਲਾਂ ਨਾਲੋਂ ਵੀ ਵਧ ਠੇਸ ਪੁਜੇਗੀ। ਇਸ ਦੌਰਾਨ ਉੜੀਸਾ ਸਿੱਖ ਪ੍ਰਤੀਨਿਧ ਬੋਰਡ ਦੇ ਪ੍ਰਧਾਨ ਸ: ਸੰਤੋਖ ਸਿੰਘ ਨੇ ਦਿੱਲੀ ਅਤੇ ਹੋਰ ਥਾਵਾਂ ਤੇ ਹੋਏ ਬੰਬ ਧਮਾਕਿਆਂ ਦੀ ਸਖਤ ਨਿਖੇਧੀ ਕੀਤੀ ਹੈ।

## ਸਕੂਲ ਦਾ ਨਾਂ ਬਦਲੋ

ਫਤਹਿਗੜ੍ਹ ਚੂੜੀਆਂ—ਜ਼ਿਲਾ ਅੰਮ੍ਰਿਤਸਰ ਦੀ ਫਰੀਡਮ ਫਾਈਟਰਜ਼ ਐਸੋਸੀਏਸ਼ਨ ਨੇ ਕਿਹਾ ਹੈ ਕਿ ਪ੍ਰਸਿਧ ਦੇਸ਼ ਭਗਤ ਬਾਬਾ ਸੋਹਣ ਸਿੰਘ ਭਕਨਾ ਦੇ ਨਾਂ ਤੇ ਹਾਲਾਂ ਤਕ ਸਰਕਾਰੀ ਹਾਈ ਸਕੂਲ ਨਹੀਂ ਕੀਤਾ ਗਿਆ। ਇਹ ਸਕੂਲ ਬਾਬਾ ਜੀ ਨੇ ਆਪਣੀ ਜ਼ਮੀਨ ਤੇ ਆਪ ਬਣਾਇਆ ਸੀ ਤੇ ਉਦੋਂ ਇਸਦਾ ਨਾਮ ਜਨਤਾ ਹਾਈ ਸਕੂਲ ਰਖਿਆ ਗਿਆ ਸੀ ਕਮਿਊਨਿਸਟ ਨੇਤਾਵਾਂ ਸਾਥੀ ਸਤਪਾਲ ਡਾਂਗ ਅਤੇ ਕਾਮਰੇਡ ਰਾਜ ਕੁਮਾਰ ਨੇ ਸਮੇਂ ਸਮੇਂ ਇਸ ਮਸਲੇ ਨੂੰ ਉਠਾਇਆ ਵੀ ਸੀ ਪਰ ਅਜੇ ਤਕ ਮਸਲਾ ਨਜਿਠਿਆ ਨਹੀਂ ਗਿਆ। ਐਸੋਸੀਏਸ਼ਨ ਦਾ ਇਕ ਵਫਦ ਇਸ ਸਬੰਧੀ ਜ਼ਿਲਾ ਸਿਖਿਆ ਅਫਸਰ ਨੂੰ ਮਿਲਿਆ ਸੀ ਤੇ ਜ਼ਿਲਾ ਸਿਖਿਆ ਅਫਸਰ ਨੇ ਸਕੂਲ ਦਾ ਨਾਮ ਬਾਬਾ ਜੀ ਨਾਂਅ ਕਰਨ ਦੇ ਆਰਡਰ ਜਾਰੀ ਕਰ ਦਿਤੇ ਸਨ ਅਤੇ ਸਕੂਲ ਅਗੇ ਬਾਬਾ ਜੀ ਨਾਂ ਦਾ ਬੋਰਡ ਵੀ ਲਗਾ ਦਿਤਾ ਗਿਆ। ਪਰ ਖਜ਼ਾਨਾ ਅਫਸਰ ਨੇ ਬਿਲ ਪਾਸ ਕਰਨ ਤੇ ਰੋਕ ਲਗਾ ਦਿਤੀ ਕਿਉਂਕਿ ਵਿਦਿਆ ਡਰੈਕਟਰ ਵਲੋਂ ਉਹਨਾਂ ਨੂੰ ਨਾਂ ਬਦਲੀ ਕਰਨ ਸਬੰਧੀ ਲੋੜੀਂਦੇ ਹੁਕਮ ਜਾਰੀ ਨਹੀਂ ਸਨ ਕੀਤੇ ਗਏ। ਐਸੋਸੀਏਸ਼ਨ ਵਲੋਂ ਪੰਜਾਬ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ਕਿ ਇਸ ਸਕੂਲ ਦੀ ਜ਼ਮੀਨ ਅਤੇ ਉਸਾਰੀ ਲਈ ਜਦੋਂ ਬਾਬਾ ਜੀ ਨੇ ਖੁਦ ਆਪਣੇ ਹਥੀਂ ਸਭ ਕੁਝ ਕੀਤਾ ਹੈ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਮਹਾਨ ਦੇਸ਼ ਭਗਤ ਦੇ ਨਾਮ ਤੇ ਸਕੂਲ ਦਾ ਨਾਂ ਤਬਦੀਲ ਕੀਤਾ ਜਾਵੇ।

## ਹੁਕਮਨਾਮਾ ਜਾਰੀ ਕੀਤਾ ਜਾਵੇ

ਪਟਨਾ, ੧੧ ਮਈ—ਤਖਤ ਸ੍ਰੀ ਪਟਨਾ ਸਾਹਿਬ ਦੇ ਹੈੱਡ ਗਰੰਥੀ ਭਾਈ ਮਾਨ ਸਿੰਘ ਨੇ ਅੱਜ ਮੰਗ ਕੀਤੀ ਹੈ ਕਿ ਸਾਰੇ ਤਖਤਾਂ ਦੇ ਜਥੇਦਾਰਾਂ ਦੀ ਇਕ ਮੀਟਿੰਗ ਬੁਲਾ ਕੇ ਸਿੱਖ ਅੱਤਵਾਦੀਆਂ ਵਲੋਂ ਕੀਤੀ ਗਈ ਹਿੰਸਾ ਦੀ ਨਿਖੇਧੀ ਕਰਨ ਵਾਲਾ ਹੁਕਮਨਾਮਾ ਜਾਰੀ ਕੀਤਾ ਜਾਵੇ।

ਅਕਾਲ ਤਖਤ ਦੇ ਹੈੱਡ ਗਰੰਥੀ ਜਥੇਦਾਰ ਕਿਰਪਾਲ ਸਿੰਘ ਨੂੰ ਭੇਜੀ ਇਕ ਤਾਰ ਵਿਚ ਸੁਝਾਅ ਦਿਤਾ ਹੈ ਕਿ ਸਮੁਚੇ ਪੰਥ ਦੇ ਨਾਂਅ ਜਾਰੀ ਹੁਕਮਨਾਮੇ ਵਿਚ ਗੁਰੂਆਂ ਦੇ ਸੱਚੇ ਸ਼ਰਧਾਲੂਆਂ ਨੂੰ ਸੱਦਾ ਦਿੱਤਾ ਜਾਵੇ ਕਿ ਉਹ ਵੱਖਵਾਦੀ ਤਾਕਤਾਂ ਨੂੰ ਬੇਨਕਾਬ ਕਰਨ।

ਉਹਨਾਂ ਕਿਹਾ ਕਿ ਉੱਤਰੀ ਭਾਰਤ ਵਿਚ ਵਾਪਰੀ ਇਸ ਤਾਜ਼ਾ ਹਿੰਸਾ ਨਾਲ ਉਹਨਾਂ ਨੂੰ ਅਤੇ ਪੰਜਾਬ ਤੋਂ ਬਾਹਰ ਰਹਿ ਰਹੇ ਸਮੁੱਚੇ ਸਿੱਖ ਵਿਰਸੇ ਨੂੰ ਸਦਮਾ ਪਹੁੰਚਿਆ ਹੈ। ਉਹਨਾਂ ਮੰਗ ਕੀਤੀ ਕਿ ਅਜਿਹੇ ਸੰਕਟ ਪੂਰਨ ਸਮੇਂ ਵਿਚ ਸਭ ਤਖਤਾਂ ਦੇ ਜਥੇਦਾਰਾਂ ਦੀ ਇਕ ਹੰਗਾਮੀ ਮੀਟਿੰਗ ਬੁਲਾਈ ਜਾਣੀ ਚਾਹੀਦੀ ਹੈ ਤਾਂ ਕਿ ਸਥਿਤੀ ਬਾਰੇ ਵਿਚਾਰ ਕੀਤਾ ਜਾ ਸਕੇ।

## ਫੌਜ ਦੇ ਬੰਬ ਚੋਰੀ ਕਰਨ ਵਾਲੇ ਫੜੇ ਗਏ

ਲਖਨਊ—ਬੰਬ ਧਮਾਕਿਆਂ ਦੀਆਂ ਘਟਨਾਵਾਂ ਨੂੰ ਵੇਖਦੇ ਉੱਤਰ ਪ੍ਰਦੇਸ਼ ਸਰਕਾਰ ਨੇ ਹਰਿਆਣਾ ਤੋਂ ਅੱਤਵਾਦੀਆਂ ਦੇ ਦਾਖਲੇ ਨੂੰ ਰੋਕਣ ਲਈ ਦੋਵਾਂ ਰਾਜਾਂ ਦੀਆਂ ਸਰਹੱਦਾਂ ਨੂੰ ਸੀਲ ਕਰ ਦਿਤਾ ਹੈ। ਹਰਿਆਣਾ ਤੋਂ ਉੱਤਰ ਪ੍ਰਦੇਸ਼ ਆਉਣ ਵਾਲੇ ਸਾਰੇ ਵਹੀਕਲਾਂ ਦੀ ਅੱਤਵਾਦੀਆਂ ਨੂੰ ਫੜਨ ਦੀ ਨਜ਼ਰ ਨਾਲ ਛਾਣਬੀਣ ਕੀਤੀ ਜਾ ਰਹੀ ਹੈ। ਪਿਛਲੇ ੨੪ ਘੰਟਿਆਂ ਵਿਚ ਪ੍ਰਦੇਸ਼ ਵਿਚ ਬੰਬ ਧਮਾਕਿਆਂ ਦੀ ਕੋਈ ਵੱਡੀ ਘਟਨਾ ਨਹੀਂ ਹੋਈ ਪਰ ਬਰੇਲੀ ਰੇਲਵੇ ਸਟੇਸ਼ਨ ਤੋਂ ਸੈਨਾ ਦੇ ਬੰਬਾਂ ਦੀਆਂ ਦੋ ਪੇਟੀਆਂ ਦੀ ਚੋਰੀ ਤੇ ਉਹਨਾਂ ਦੀ ਬਰਾਮਦਗੀ ਨਾਲ ਸਾਰੇ ਘਟਨਾ ਕਰਮ ਤੇ ਨਵੀਂ ਰੌਸ਼ਨੀ ਪੈਣ ਦੀ ਸੰਭਾਵਨਾ ਹੈ।

ਮੁਖ ਮੰਤਰੀ ਸ੍ਰੀ ਨਰਾਇਣ ਦੱਤ ਤਿਵਾੜੀ ਨੇ

ਪੱਤਰਕਾਰਾਂ ਨੂੰ ਦੱਸਿਆ ਕਿ ਨੌਂ ਮਈ ਨੂੰ ਰੇਲਵੇ ਪੁਲਸ ਨੇ ਉਹਨਾਂ ਦੋ ਵਿਅਕਤੀਆਂ ਨੂੰ ਗ੍ਰਿਫ਼ਤਾਰ ਕੀਤਾ ਹੈ ਜਿਹਨਾਂ ਇਕ ਰੇਲਵੇ ਵੈਗਨ ਤੋਂ ਸੈਨਾ ਦੇ ਬੰਬਾਂ ਦੀਆਂ ਦੋ ਪੇਟੀਆਂ ਚੁਰਾ ਲਈਆਂ ਸੀ। ਉਹਨਾਂ ਕੋਈ ਵੇਰਵਾ ਦੇਣ ਤੋਂ ਇਨਕਾਰ ਕਰ ਦਿਤਾ ਅਤੇ ਕਿਹਾ ਕਿ ਇਹ ਪਤਾ ਲਾਇਆ ਜਾ ਰਿਹਾ ਹੈ ਕਿ ਇਸ ਚੋਰੀ ਦਾ ਸੰਬੰਧ ਦਹਿਸ਼ਤਗਰਦ ਬੰਬ ਧਮਾਕਿਆਂ ਨਾਲ ਹੈ ਜਾਂ ਨਹੀਂ।

ਪਰ ਪਤਾ ਲਗਿਆ ਹੈ ਕਿ ਬਟੇਲੀ ਰੇਲਵੇ ਸਟੇਸ਼ਨ ਤੇ ਖੜੀ ਰੇਲਵੇ ਵੈਗਨ ਨੰਬਰ ਡਬਲਯੂ. ਆਰ. ੮੪੧੦ ਦਾ ਤਾਲਾ ਤੋੜ ਕੇ ਦੋ ਪੇਟੀਆਂ ਡੇਟੋਨੇਟਰ ਬੰਬਾਂ ਦੀਆਂ ਚੋਰੀ ਕਰ ਲਈਆਂ। ਇਹਨਾਂ ਪੇਟੀਆਂ ਵਿਚ ਲਗਪਗ ੧੬ ਹਜ਼ਾਰ ਬੰਬ ਸੀ। ਬਾਅਦ ਵਿਚ ਰੇਲਵੇ ਪੁਲਸ ਨੇ ਛਾਪਾ ਮਾਰ ਕੇ ਇਹਨਾਂ ਪੇਟੀਆਂ ਨੂੰ ਬਰਾਮਦ ਕਰ ਲਿਆ ਅਤੇ ਜਵਾਹਰ ਉਰਫ਼ ਨਾਟੇ ਦੇ ਬਬਿਟ ਨੂੰ ਦੋਸ਼ੀ ਬਣਾ ਲਿਆ। ਪੂਰੇ ਘਟਨਾ ਕ੍ਰਮ ਦੀ ਜਾਂਚ ਉਚ ਅਧਿਕਾਰੀਆਂ ਦੁਆਰਾ ਕੀਤੀ ਜਾ ਰਹੀ ਹੈ।

## ਲੰਡਨ ਵਿਚ ਨਸਲੀ ਮੇਲ ਮਿਲਾਪ ਦਾ ਸਮਾਗਮ

ਲੰਡਨ ਦੇ ਇਲਾਕੇ ਕਿੰਗਸਟਨ ਵਿਚ ਵਖ ਵਖ ਨਸਲ ਅਤੇ ਫ਼ਿਰਕਿਆਂ ਵਿਚ ਮੇਲ ਮਿਲਾਪ ਅਤੇ ਸੂਝ-ਬੂਝ ਕਾਇਮ ਰਖਣ ਵਾਸਤੇ ਇਕ ਸੰਸਥਾ ਬਣੀ ਹੋਈ ਹੈ ਜਿਸ ਦਾ ਨਾਮ ਹੈ "ਕਿੰਗਸਟਨ ਗਰੁਪ ਫਾਰ ਰੇਸ਼ੀਅਲ ਅੰਡਰ ਸਟੈਂਡਿੰਗ"...

ਇਹ ਸੰਸਥਾ ਸਭਿਆਚਾਰਕ ਪ੍ਰੋਗਰਾਮਾਂ ਰਾਹੀਂ ਵਖ ਵਖ ਫ਼ਿਰਕਿਆਂ ਨਸਲਾਂ ਅਤੇ ਜਾਤੀਆਂ ਦੀ ਸਭਿਅਤਾ ਨੂੰ ਇਕ ਥਾਂ ਪੇਸ਼ ਕਰਦੇ ਹਨ ਅਤੇ ਲੋਕਾਂ ਵਿਚ ਸਦਭਾਵਨਾ ਜਗਾਉਂਦੇ ਹਨ।

ਆਪਣੇ ਸਾਲਾਨਾ ਸਮਾਗਮ ਸਮੇਂ ਇਕ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿਚ ਵਖ ਵਖ ਦੇਸ਼ਾਂ ਅਤੇ ਲੋਕਾਂ ਦਾ ਨਾਚ ਅਤੇ ਸੰਗੀਤ ਇਕੋ ਥਾਂ ਮਾਣਿਆ ਗਿਆ। ਕਿੰਗਸਟਨ ਪੈਰਿਸ਼ ਚਰਚ ਦੇ ਭਰੇ ਹੋਏ ਹਾਲ ਵਿਚ ਪੰਜਾਬ ਦੇ ਭੰਗੜੇ ਨੇ ਧੁੰਮਾਂ ਪਾ ਦਿਤੀਆਂ। ਭਾਰਤੀ ਕਲਾਸਕੀ ਨ੍ਰਿਤ ਪੇਸ਼ ਕਰਨ ਵਾਸਤੇ ਪ੍ਰੀਤੀ ਪਟੇਲ, ਸੋਨਿਕੀ ਪਟੇਲ ਅਤੇ ਦਿਸ਼ਾ ਕਨਾਨੀ ਹਾਜ਼ਰ ਸਨ। ਇਸ ਤੋਂ ਇਲਾਵਾ ਵੀਅਤਨਾਮ ਦੇ ਗੀਤ ਅਤੇ ਨ੍ਰਿਤ, ਅਫਰੀਕੀ ਕੈਰੀਬੀਅਨ ਨਾਚ, ਯੂਨਾਨੀ ਨਾਚ, ਬਰਮਾ ਅਤੇ ਥਾਈਲੈਂਡ ਦੇ ਕਲਾਸਕੀ ਨਾਚਾਂ ਦਾ ਪ੍ਰੋਗਰਾਮ ਹੋਇਆ।

ਇਸ ਸਮਾਗਮ ਵਿਚ ਕਿੰਗਸਟਨ ਦੇ ਮੁਖ ਪਾਦਰੀ ਸਤਿਕਾਰਤ ਪੀਟਰ ਸੈਲਬਾਏ ਅਤੇ ਉਹਨਾਂ ਦੀ ਪਤਨੀ, ਕਿੰਗਸਟਨ ਦੇ ਡਿਪਟੀ ਮੇਅਰ ਅਤੇ ਉਹਨਾਂ ਦੀ ਪਤਨੀ, ਪੀਟਰ ਗਾਰ ਕੌਂਸਲਰ: ਬ੍ਰਿਟਿਸ਼ ਪਾਰਲੀਮੈਂਟ ਦੇ ਮੈਂਬਰ ਮਿ: ਰਿਚਰਡ ਟਰੇਸੀ ਅਤੇ ਸ੍ਰੀਮਤੀ ਟਰੇਸੀ, ਕਿੰਗਸਟਨ ਕੌਂਸਲ ਦੇ ਲੀਡਰ ਡੇਵਿਡ ਐਡਵਰਡਜ਼ ਮੈਟਰੋਪੋਲੀਟਨ ਪੁਲੀਸ ਦੇ ਕਮਾਂਡਰ ਡੇਵਿਡ ਐਸਲੈਂਡ, ਕਿੰਗਸਟਨ ਆਰਟ ਕੌਂਸਲ ਦੇ ਚੇਅਰਮੈਨ ਜੌਹਨ ਮੈਨਾਪਥੀ ਅਤੇ ਕਿੰਗਸਟਨ ਦੇ ਪਾਦਰੀ ਜੌਹਨ ਮਾਰਟਿਨ ਵੀ ਸ਼ਾਮਲ ਹੋਏ।

'ਕਿੰਗਸਟਨ ਗਰੁਪ ਫਾਰ ਰੇਸ਼ੀਅਲ ਅੰਡਰ ਸਟੈਂਡਿੰਗ' ਦੇ ਵਰਤਮਾਨ ਪ੍ਰਧਾਨ ਸ: ਅਜੀਤ ਸਿੰਘ ਨਾਮਧਾਰੀ ਹਨ, ਸਕੱਤਰ ਸ੍ਰੀ ਐਲ. ਕਿਲਫੀਲਡ ਅਤੇ ਖਜ਼ਾਨਚੀ ਸੀ. ਐਮ. ਅਲੀ ਹਨ।

## ਨਾਗਾਲੈਂਡ ਦੇ ਮੁਖ ਮੰਤਰੀ ਦੀ ਅਪੀਲ

ਨਵੀਂ ਦਿਲੀ, ੧੨ ਮਈ—ਨਾਗਾਲੈਂਡ ਦੇ ਮੁਖ ਮੰਤਰੀ ਸ੍ਰੀ ਐਸ.ਸੀ. ਜਮੀਰ ਨੇ ਅਕਾਲੀ ਨੇਤਾਵਾਂ ਨੂੰ ਅਪੀਲ ਕੀਤੀ ਹੈ ਕਿ ਉਹ ਹਿੰਸਾ ਤੋਂ ਆਪਣੇ ਆਪ ਨੂੰ ਅਲਗ ਕਰਨ ਤੇ ਪੰਜਾਬ ਸਮਸਿਆ ਦੇ ਹੱਲ ਲਈ ਸ੍ਰੀ ਰਾਜੀਵ ਗਾਂਧੀ ਵਲੋਂ ਚੁਕੇ ਕਦਮਾਂ ਦਾ ਹਾਂ ਪੱਖੀ ਹੁੰਗਾਰਾ ਭਰਨ।

ਅੱਜ ਇਥੇ ਜਾਰੀ ਕੀਤੇ ਬਿਆਨ ਵਿਚ ਉਹਨਾਂ ਕਿਹਾ ਕਿ ਦਿਲੀ, ਹਰਿਆਣਾ, ਯੂ. ਪੀ. ਅਤੇ ਰਾਜਸਥਾਨ ਵਿਚ ਹਾਲ ਹੀ ਵਿਚ ਹੋਏ ਬੰਬ ਧਮਾਕਿਆਂ ਦੀਆਂ ਘਟਨਾਵਾਂ ਤੋਂ ਨਾਗਾਲੈਂਡ ਦੇ ਲੋਕਾਂ ਨੂੰ ਡੂੰਘਾ ਸਦਮਾ ਪੁੱਜਾ ਹੈ।

ਉਹਨਾਂ ਕਿਹਾ ਕਿ ਨਾਗਾ ਲੋਕਾਂ ਦੀ ਰਾਜਸੀ ਜਦੋ-ਜਹਿਦਾਂ ਦਾ ਲੰਬਾ ਇਤਿਹਾਸ ਹੈ ਪਰ ਇਸ ਜਦੋਜਹਿਦ ਅਨੁਸਾਰ ਅਜਿਹਾ ਵਾਕਿਆ ਨਹੀਂ ਹੋਇਆ ਜਦੋਂ ਕਿ ਕਿਸੇ ਆਮ ਸ਼ਹਿਰੀ ਨੂੰ ਮਾਰਿਆ ਗਿਆ ਹੋਵੇ, ਕਿਸੇ ਅਬਲਾ ਦੀ ਪੱਤ ਲੁਟ ਲਈ ਹੋਵੇ ਜਾਂ ਕਿਸੇ ਮਾਸੂਮ ਨੂੰ ਲੁਟ ਲਿਆ ਗਿਆ ਹੋਵੇ।

ਚੰਡੀਗੜ੍ਹ— ਕੇਂਦਰੀ ਲੇਖਕ ਸਭਾ ਦਾ ਇਕ 5 ਮੈਂਬਰੀ ਵਫ਼ਦ ਪਿਛਲੇ ਦਿਨੀਂ ਪੰਜਾਬ ਦੇ ਰਾਜਪਾਲ ਸ੍ਰੀ ਅਰਜਨ ਸਿੰਘ ਨੂੰ ਮਿਲਿਆ। ਇਹ ਮੁਲਾਕਾਤ ਰਾਜ ਭਵਨ ਵਿਚ ਹੋਈ ਤੇ ਵਫ਼ਦ ਨੇ ਕੋਈ ਇਕ ਘੰਟਾ ਉਹਨਾਂ ਨਾਲ ਵਿਚਾਰ ਵਟਾਂਦਰਾ ਕੀਤਾ। ਵਫ਼ਦ ਦੀ ਅਗਵਾਈ ਸੰਤ ਸਿੰਘ ਸੇਖੋਂ, ਜੋ ਸਭਾ ਦੇ ਪ੍ਰਧਾਨ ਹਨ, ਨੇ ਕੀਤੀ। ਬਾਕੀ ਮੈਂਬਰਾਂ ਵਿਚ ਪ੍ਰੋ: ਪ੍ਰੀਤਮ ਸਿੰਘ, ਪ੍ਰੋ: ਰਘਬੀਰ ਸਿੰਘ, ਸ੍ਰੀ ਤੇਰਾ ਸਿੰਘ ਚੰਨ ਤੇ ਡਾ: ਅਤਰ ਸਿੰਘ ਆਫ਼ ਪੰਜਾਬੀ ਯੂਨੀਵਰਸਿਟੀ ਸ਼ਾਮਲ ਸਨ।

# ਸਤਿਗੁਰ ਕੀ ਐਸੀ ਵਡਿਆਈ (੨)

—ਜਗਦੀਸ਼ ਸਿੰਘ

(ਸੰਪਾਦਕ ਵਰਿਆਮ ਦੀ ਔਰੰਗਾਬਾਦ ਯਾਤਰਾ ਸਬੰਧੀ ਰਿਪੋਰਟ ਦਾ ਪਹਿਲਾ ਭਾਗ ਮਾਰਚ ੧੯੯੫ ਅੰਕ ਵਿਚ ਛਪਿਆ ਹੈ)

(ਪੂਨਮ ਬਿਸਕੁਟ ਫੈਕਟਰੀ ਦਾ ਉਦਘਾਟਨ)
੯ ਫਰਵਰੀ ੧੯੯੫

## ਸਤਿਗੁਰੂ ਜੀ ਦਾ ਪ੍ਰਵਚਨ

ਹਾਜ਼ਰ ਹਜ਼ਾਰਾਂ ਸਰੋਤਿਆਂ ਨੇ ਖਾਮੋਸ਼ੀ ਨਾਲ ਸਤਿਗੁਰੂ ਜੀ ਦਾ ਪ੍ਰਵਚਨ ਸਰਵਣ ਕੀਤਾ।

ਆਪ ਜੀ ਨੇ ਫੁਰਮਾਇਆ ਕਿ ਬਸੰਤ ਰੁਤ ਹੈ ਇਸ ਵਿਚ ਹੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਹੋਇਆ। ਸਤਿਗੁਰੂ ਸ਼ਬਦ ਬਹੁਤ ਵਿਆਪਕ ਹੈ। ਜਿਵੇਂ ਆਕਾਸ਼ ਦੀ ਅਨੰਤਤਾ ਦਾ ਬਹੁ ਪਤਾ ਨਹੀਂ ਜਿਨਾ ਕੁ ਗਿਆਨ ਹੁੰਦਾ ਹੈ ਦਸਿਆ ਜਾਂਦਾ ਹੈ। ਸਮੁੰਦਰ ਅਸਗਾਹ ਹੈ ਜਿੰਨਾਂ ਕੁ ਇਨਸਾਨ ਨੂੰ ਪਤਾ ਲਗਦਾ ਹੈ ਦਸਦਾ ਹੈ ਇਵੇਂ ਹੀ ਸਤਿਗੁਰੂ ਦੀ ਅਨੰਤਤਾ ਦਾ ਬਹੁ ਪਤਾ ਲਾਉਣਾ ਕਠਨ ਹੈ। ਜੋ ਕੁਝ ਇਨਸਾਨ ਦੀ ਸਮਝ ਵਿਚ ਆਉਂਦਾ ਹੈ ਉਹ ਹੀ ਦਸਿਆ ਜਾਂਦਾ ਤੇ ਮਿਸਰੀ ਦੇ ਪਹਾੜ ਵਿਚੋਂ ਕੀੜੀ ਕਿੰਨਾ ਕੁ ਚੱਖ ਸਕਦੀ ਹੈ। ਸਤਿਗੁਰੂ ਨਾਮ ਦਾ ਦਾਤਾ ਹੈ। ਨਾਮ ਦੀ ਵਿਆਖਿਆ ਬਾਣੀ ਵਿਚ ਵਿਆਪਕ ਹੈ। ਬਾਣੀ ਵਿਚ ਲਿਖਿਆ ਹੈ ਕਿ ਬ੍ਰਾਹਮਣ ਕੰਨਿਆ ਗਊ ਦਾ ਮਾਰਨਾ ਉਸ ਉੱਪਰ ਪਾਇਆ ਜਾਂਦਾ ਹੈ ਜਿਸਨੂੰ ਨਾਮ ਵਿਸਰ ਜਾਂਦਾ ਹੈ।

ਅਜ ਇਥੇ ਹਵਨ ਹੋਇਆ ਹੈ। ਬਾਣੀ ਵਿਚ ਹਵਨ ਦੀਆਂ ਸਿਫਤਾਂ ਲਿਖੀਆਂ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਅਸੀਂ ਹਵਨ ਇਸ ਵਾਸਤੇ ਕਰਦੇ ਹਾਂ ਕਿ ਸਾਰੀ ਸ੍ਰਿਸ਼ਟੀ ਸੁਖ ਪਾਉਂਦੀ ਹੈ।...

ਨਾਮਧਾਰੀ ਹਵਨ ਕਰਦੇ ਹਨ। ਨਾਮਧਾਰੀਆਂ ਬਾਰੇ ਗੁਲਾਮ ਦੀਪ ਜਲੰਧਰੀ ਨੇ ਤਾਰੀਖ ਦਾਕਰੀ ਵਿਚ ਲਿਖਿਆ ਹੈ ਕਿ ਇਹ ਅਸਲ ਮਜ਼ਹਬ ਸਿੱਖਾਂ ਦਾ ਹੈ। ਇਨਸਾਈਕਲੋਪੀਡੀਆ ਬਰੀਟੈਨਿਕਾ ਵਿਚ ਵੀ ਲਿਖਿਆ ਹੈ ਕਿ ਕੂਕੇ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਹਨ।

ਹਿੰਦੂ ਸਿੱਖ ਇਕਠੇ ਹਨ ਅਤੇ ਇਕਠੇ ਰਹਿਣਾ ਚਾਹੀਦਾ ਹੈ। ਈਸਾਈ ਮੁਸਲਮਾਨ ਅਤੇ ਸਭ ਧਰਮਾਂ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ ਆਪੋ ਆਪਣੇ ਅਕੀਦੇ ਤੇ ਕਾਇਮ ਰਹਿੰਦਿਆਂ। ਇਕ ਦੂਜੇ ਨਾਲ ਵਿਚਾਰਾਂ ਦੁਆਰਾ ਗੱਲ ਕਰਨੀ ਚਾਹੀਦੀ ਹੈ ਬੰਦੂਕਾਂ ਨਾਲ ਨਹੀਂ।

ਅਜ ਕੱਲ ਬਾਣੀ ਤੋਂ ਬਾਹਰਲੇ ਕਰਮ ਬਹੁਤ ਦਸੇ ਜਾਂਦੇ ਹਨ ਪਰ ਬਾਣੀ ਵਿਚਲੇ ਨਹੀਂ ਦਸੇ ਜਾਂਦੇ।

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ ਕਿ ਗਊ ਘਾਤ ਕਾ ਦੋਖ ਜਗ ਸੇ ਮਿਟਾਊਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਗਊਸ਼ਾਲਾਂ ਦੀਆਂ ਗਾਵਾਂ ਨੇ ਦੁੱਧ ਉਤਪਾਦਨ ਵਿਚ ਭਾਰਤ ਭਰ 'ਚੋਂ ਰਿਕਾਰਡ ਕਾਇਮ ਕੀਤੇ ਹਨ।

ਸਤਿਗੁਰੂ ਰਾਮ ਸਿੰਘ ਜਿਨ੍ਹਾਂ ਦਾਜ ਦਹੇਜ ਤੋਂ ਸ਼ਾਦੀਆਂ ਨੂੰ ਮੁਕਤ ਕਰਾਇਆ। ਜਿਨ੍ਹਾਂ ਸਿਧਾ ਭਗਵਾਨ ਅਕਾਲ ਪੁਰਖ ਨਾਲ ਜੋੜਿਆ। ਉਹਨਾਂ ਨੂੰ ਯਾਦ ਕਰੀਏ। ਸਭ ਵਿਅਕਤੀ ਇਕ ਘੰਟਾ ਆਪਣੇ ਆਪਣੇ ਗੁਰੂ ਤੋਂ ਲਿਆ ਨਾਮ ਸਿਮਰਨ ਜ਼ਰੂਰ ਕਰਨ।...

## ਉਸਤਾਦ ਅਮਜਦ ਅਲੀ

ਇਸ ਬਾਅਦ ਉਸਤਾਦ ਅਮਜਦ ਅਲੀ ਜੀ ਦਾ ਸਰੋਦ ਵਾਦਨ ਸ਼ੁਰੂ ਹੋਇਆ। ਦੋਪਹਿਰਾ ਹੋ ਗਿਆ ਸੀ ਉਸਤਾਦ ਜੀ ਹੈਦਰਾਬਾਦ ਤੋਂ ਕਾਰ ਰਾਹੀਂ ਆਏ ਸਨ ਲੇਟ ਵੀ ਪੁੱਜੇ ਸਨ। ਅਗੋਂ ਜਹਾਜ਼ ਤੇ ਦਿੱਲੀ ਜਾਣਾ ਸੀ ਇਕ ਹੀ ਘੰਟੇ ਬਾਦ। ਉਸਤਾਦ ਜੀ ਨੇ ਮਾਈਕ ਤੇ ਕਿਹਾ ਕਿ ਸਾਡਾ ਜਹਾਜ਼ ਤਾਂ ਜਾਣ ਹੀ ਵਾਲਾ ਸੀ ਪਰ ਸਤਿਗੁਰਾਂ ਦੀ ਰਜ਼ਾ ਵਿਚ ਚਾਰ ਘੰਟੇ ਲੇਟ ਹੋ ਗਿਆ ਹੈ। ਫੇਰ ਉਹਨਾਂ ਕਿਹਾ ਕਿ ਜਦੋਂ ਆਪ ਦਾ ਹੁਕਮ ਹੋਵੇਗਾ ਉਦੋਂ ਹੀ ਉਡੇਗਾ। ਉਸਤਾਦ ਜੀ ਨੇ ਸਤਿਗੁਰੂ ਜੀ ਦੀ ਪਰਸੰਸਾ ਵਿਚ ਸ਼ਬਦ ਕਹਿ ਕੇ ਰਾਗ ਗੂਜਰੀ ਟੋਡੀ ਸ਼ੁਰੂ ਕੀਤਾ ਤਬਲੇ ਤੇ ਸਾਬਰ ਹੁਸੈਨ ਸਨ। ਫੇਰ ਉਹਨਾਂ ਭਟਿਆਲੀ ਵਜਾਇਆ ਅਤੇ ਅੰਤ ਤੇ ਧਾਨੀ ਰਾਗ ਨਾਲ ਮਿਲਦਾ ਜੁਲਦਾ ਆਸਾਮੀ ਲੋਕ ਸੰਗੀਤ ਸੁਣਾਇਆ। ਗਰਮੀ ਹੋ ਗਈ ਸੀ ਸਿਰ ਤੇ ਹਰ ਪਰਦਾ ਕੀਤਾ ਗਿਆ ਅਤੇ ਹੱਥਾਂ ਨਾਲ ਪੱਖੇ ਝਲੇ ਜਾਣ ਲਗੇ ਸ਼ਾਹਕਲੀਆਂ ਕਨਾਤਾਂ ਜੁਗਤ ਨਾਲ ਹਵਾ ਦੇ ਝੋਂਕੇ ਆਏ। ਦੋ ਘੰਟੇ ਤਕ ਉਸਤਾਦ ਜੀ ਨੇ ਆਪਣੇ ਸਰੋਦ ਵਾਦਨ ਨਾਲ ਸਮਾਂ ਬੰਨ੍ਹ ਰਖਿਆ।

ਅੰਤ ਤੇ ਸਭ ਇਕੱਠੇ ਲੋਕਾਂ ਵਾਸਤੇ ਲੰਗਰ ਦਾ

ਪਰਬੰਧ ਸੀ ਅਤੇ ਸੰਗੀਤ ਸੁਨਣ ਵਾਲੇ ਸਾਰੇ ਔਰੰਗਾਬਾਦੀਏ ਲੰਗਰ ਮੰਡਪ ਵਲ ਚਲੇ ਗਏ। ਪਰ ਇਸ ਤੋਂ ਪਹਿਲਾਂ ਸਤਿਗੁਰੂ ਜੀ ਤੋਂ ਇਹ ਆਗਿਆ ਲੈ ਲਈ ਗਈ ਕਿ ਇਸ ਸਾਲ ਔਰੰਗਾਬਾਦ ਵਿਚ ਇਕ ਵੱਡਾ ਸੰਗੀਤ ਸੰਮੇਲਨ ਜ਼ਰੂਰ ਹੋਵੇ।

### ਫਾਰਮ ਤੇ

੧੦ ਫਰਵਰੀ ਦੀ ਆਸਾ ਦੀ ਵਾਰ ਦਾ ਪ੍ਰੋਗਰਾਮ ਔਰੰਗਾਬਾਦ ਤੋਂ ਕੁਝ ਕਿਲੋਮੀਟਰ ਦੂਰ ਸ: ਹਰਭਜਨ ਸਿੰਘ ਦੇ ਫਾਰਮ ਤੇ ਸੀ। ਕੁਝ ਸ: ਹਰਭਜਨ ਸਿੰਘ ਜੀ ਦਾ ਟਰਾਂਸਪੋਰਟ ਦਾ ਪਰਬੰਧ ਅਤੇ ਕੁਝ ਔਰੰਗਾਬਾਦ ਦੇ ਸੰਗੀਤ ਪ੍ਰੇਮੀਆਂ ਦੇ ਪਿਆਰ ਕਾਰਨ ਕਾਫੀ ਤਾਦਾਦ ਵਿਚ ਰਾਗ ਤਾਲ ਦੇ ਮਤਵਾਲੇ ਸਤਿਗੁਰੂ ਜੀ ਦਾ ਸੰਗੀਤ ਸੁਨਣ ਲਈ ਪੁਜ ਗਏ ਸਨ। ਇਸ ਗਲ ਦਾ ਪਤਾ ਲਗ ਚੁਕਾ ਸੀ ਕਿ ਜਿਹੜੇ ਗੁਰੂ ਜੀ ਦੀ ਹਾਜ਼ਰੀ ਵਿਚ ਵਡੇ ਵਡੇ ਸੰਗੀਤਕਾਰ ਆਪਣੀ ਕਲਾ ਪ੍ਰਤੀ ਅਰਪਣ ਕਰਦੇ ਹਨ ਉਹ ਆਪ ਖੁਦ ਤੜਕੇ ਵੇਲੇ ਦੇ ਕੀਰਤਨ ਵਿਚ ਸ਼ਬਦ ਗਾਇਨ ਵੀ ਕਰਦੇ ਹਨ ਅਤੇ ਸਾਜ ਵੀ ਵਜਾਉਂਦੇ ਹਨ।

ਸੋ ੧੦ ਫਰਵਰੀ ਦੀ ਆਸਾ ਦੀ ਵਾਰ ਪ੍ਰਕਿਰਤੀ ਦੀ ਗੋਦ ਵਿਚ ਲਗੀ ਸੀ। ਚਾਰ ਚੁਫੇਰੇ ਤਰਾਮ੍ਹੀਆਂ ਪਹਾੜੀਆਂ ਸਨ ਵਿਚ ਇਹ ਹਰਿਆਵਲ ਭਰਿਆ ਇਲਾਕਾ ਸੀ। ਉਤਤਮ ਸੰਗੀਤ ਸੀ, ਸਤਿਗੁਰੂ ਜੀ ਦੇ ਮਧੁਰ ਕੰਠ ਤੋਂ ਗਾਈ ਜਾਂਦੀ ਗੁਰਬਾਣੀ ਦੀ ਫੁਹਾਰ ਪੈਰਿਆਂ ਅਤੇ ਗਜ਼ ਰਾਹੀਂ ਦਿਲਰੁਬਾ ਚੋਂ ਨਿਕਲਦਾ ਬ੍ਰਹਮ ਨਾਦ ਦੀਆਂ ਤਰੰਗਾਂ ਸਨ। ਗੁਰਦੇਵ ਸਿੰਘ ਦੀ ਸਰੋਦ, ਹਰਭਜਨ ਸਿੰਘ ਜੀ ਸਿਤਾਰ, ਹਰਬੰਸ ਸਿੰਘ, ਬਲਜੀਤ ਸਿੰਘ ਦੇ ਦਿਲਰੁਬਾ ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ ਸੀ। ਇਸ ਸਾਰੇ ਹੀ ਨਾਲ ਗਾਉਂਦੇ ਵੀ ਸਨ ਅਤੇ ਇਹਨਾਂ ਨਾਲ ਹੀ ਮੋਹਨ ਸੁਖਦੇਵ ਦੇ ਗਲੇ ਦੀਆਂ ਮੁਰਕੀਦਾਰ ਤਾਨਾਂ ਫਿਜ਼ਾ ਵਿਚ ਫੈਲ ਰਹੀਆਂ ਸਨ। ਸਾਹਮਣੀ ਸਾਦਗੀ ਤੇ ਸੁਹੱਪਣ ਭਰਪੂਰ ਇਮਾਰਤ ਤੇ ਬਿਜਲੀ ਦੀਆਂ ਲੜੀਆਂ ਦੀ ਥਿਰਕਦੀ ਰੋਸ਼ਨੀ ਸੀ। ਜਿਵੇਂ ਤਾਰੇ ਝਿਲਮਿਲਾ ਰਹੇ ਹਨ। ਸੜਕ ਉਤੇ ਹਰ ਗਡੀ ਵਾਲਾ ਹਰ ਸਾਇਕਲ ਵਾਲਾ ਰੁਕ ਕੇ ਜਾਂਦਾ ਸੀ ਅਜਿਹੇ ਜੰਗਲ ਵਿਚ ਮੰਗਲ ਲਗਾ ਹੋਵੇ ਤੇ ਕੋਈ ਕਿਵੇਂ ਨਾ ਰੁਕੇ।

ਡਾ: ਭਗਵਾਨ ਦਾਸ ਵਰਮਾ ਦਾ ਸੰਗੀਤ ਉਤੇ ਵਿਆ-ਖਿਆਨ ਹੋਇਆ। ਉਸ ਬਾਦ ਮਰਾਠਵਾੜਾ ਦੇ ਸੰਗੀਤ ਚਾਰੀਯ ਸ੍ਰੀ ਨਾਥ ਨੇਰਲਕਰ ਜੀ ਦਾ ਇਕ ਮਾਸੂਮ ਜਿਹਾ ਚੇਲਾ ਗਾਉਣ ਵਾਸਤੇ ਆਇਆ ਨਾਮ ਸੀ 'ਸੁਸ਼ਾਂਤ ਮਖਤੇਦਾਰ' ਪਹਿਲਾਂ ਤਾਂ ਉਸਨੇ ਰਾਮਕਲੀ ਵਿਚ "ਸਗਰੀ ਰੈਨ ਜਾਗੀ" ਗਾਇਆ ਅਤੇ ਬਾਅਦ ਵਿਚ ਇਕ ਦਾਦਰਾ "ਸਾਂਵਰੇ ਅਈ ਜਈਓ ਨਦੀਆ ਕਿਨਾਰੇ ਮੋਰਾ ਗਾਉਂ" ਬੱਚੇ ਦੀ ਆਵਾਜ਼ ਵਿਚ ਉਹ ਲੋਚਾ ਸੀ ਉਹ ਤੜਪ ਸੀ ਕਿ ਸਾਂਵਰੇ ਅਈ ਜਈਓ ਫਿਜ਼ਾ ਵਿਚ ਕਈ ਦਿਨ ਗੂੰਜਦਾ ਰਿਹਾ। ਇਸ ਦਿਨ ਪਹਿਲਾਂ ਫਾਰਮ ਉਤੇ ਸਤਿਗੁਰੂ ਜੀ ਦੀ ਚਹਿਲ ਕਦਮੀ ਰਹੀ, ਬਾਗ ਅਤੇ ਪੈਲੀਆਂ ਦੀ ਸੈਰ ਕੀਤੀ। ਲੰਗਰ ਹੋਇਆ —ਕੜਾਹ ਪ੍ਰਸ਼ਾਦ ਦੇ ਕਾਜੂ ਦੀ ਬਰਫੀ ਤੋਂ ਲੈ ਕੇ ਸੰਤਰੇ ਗੰਨੇ ਅਤੇ ਛੋਲਿਆਂ ਦੀਆਂ ਭੁੰਨੀਆਂ ਹੋਲਾਂ ਤਕ ਸਭ ਕੁਝ ਸੀ......

### ਨੰਦੇੜ ਪ੍ਰਸਥਾਨ

ਕੁਝ ਸਵਾਰੀਆਂ ਰੇਲ ਰਾਹੀਂ ਕੁਝ ਬਸਾਂ ਕਾਰਾਂ ਰਾਹੀਂ ਅਜ ਨਦੇੜ ਚਲੀਆਂ ਗਈਆਂ। ਸਤਿਗੁਰੂ ਜੀ ਅਤੇ ਹੋਰ ਸੰਗਤਾਂ ਇਕ ਵਿਸ਼ੇਸ਼ ਬਸ ਵਿਚ ਦੁਪਹਿਰੋਂ ਬਾਅਦ ਨੰਦੇੜ ਵਾਸਤੇ ਚਲੇ। ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਅਜ ਹੁਣੇ ਹੀ ਪਧਾਰੇ ਸਨ ਅਤੇ ਉਹ ਵੀ ਇਸੇ ਬਸ ਵਿਚ ਸਨ। ਇਸ ਬਸ ਵਿਚ ਨਾਮ ਸਿਮਰਨ ਅਤੇ ਸਤਿਸੰਗ ਚਲਿਆ। ਨਾਲ ਦੀ ਇਕ ਹੋਰ ਗੱਡੀ ਦੇ ਖਰਾਬ ਹੋ ਜਾਣ ਕਰਕੇ ਅਧੀ ਰਾਤ ਨੂੰ ਨੰਦੇੜ ਤੋਂ ਕੋਈ ੮ ਕਿਲੋਮੀਟਰ ਦੂਰ ਗੋਦਾਵਰੀ ਦਰਿਆ ਦੇ ਉਪਰ ਨੂੰ ਜਾ ਕੇ ਵਿਸ਼ਨੂਪੁਰੀ ਨਾਮ ਦੇ ਸਥਾਨ ਤੇ ਉਤਰੇ। ਦਰਿਆ ਗੋਦਾਵਰੀ ਦੇ ਕੰਢੇ ਤੇ ਵਸਿਆ ਇਹ ਨਗਰ ਸਚਮੁਚ ਹੀ ਵਿਸ਼ਨੂਪੁਰੀ ਲਗ ਰਿਹਾ ਸੀ। ਬਿਜਲੀ ਬਲਬਾਂ ਨਾਲ ਚਮਕ ਰਿਹਾ ਇਹ ਇਲਾਕਾ ਸਤਿਗੁਰੂ ਜੀ ਦੇ ਸਵਾਗਤ ਵਾਸਤੇ ਜਾਗ ਰਿਹਾ ਸੀ।

### ਵਿਸ਼ਨੂਪੁਰੀ

ਇਸ ਥਾਂ ਦਾ ਅਸਲ ਨਜ਼ਾਰਾ ਤਾਂ ਸਵੇਰ ਵੇਲੇ ਦ੍ਰਿਸ਼ਟਮਾਨ ਹੋਇਆ। ਆਸਾ ਦੀ ਵਾਰ ਦੀਆਂ ਮਨੋਹਰ ਸੁਰਾਂ ਗੋਦਾਵਰੀ ਦਰਿਆ ਦੇ ਸਾਫ ਪਾਣੀਆਂ ਵਿਚ ਘੁਲ ਮਿਲ ਰਹੀਆਂ ਸਨ।

ਵਾਰ ਦੇ ਕੀਰਤਨ ਬਾਅਦ ਅਸੀਂ ਇਹ ਥਾਂ ਘੁੰਮ ਕੇ ਵੇਖਿਆ। ਇਥੇ ਇਕ ਬੰਨ੍ਹ ਬਣ ਰਿਹਾ ਹੈ। ਇਕ ਲਿਫਟ ਇਰੀਗੇਸ਼ਨ ਸਕੀਮ ਚਲ ਰਹੀ ਹੈ। ਲੋਅਰ ਗੋਦਾਵਰੀ ਪ੍ਰਾਜੈਕਟ ਮਹਾਰਾਸ਼ਟਰ ਵਿਚ ਸਭ ਤੋਂ ਵਡੀ ਲਿਫਟ ਇਰੀ-ਗੇਸ਼ਨ ਸਕੀਮ ਹੈ ਜਿਸ ਵਿਚ ਪੰਪਾਂ ਰਾਹੀਂ ਗੋਦਾਵਰੀ ਦਾ

ਪਾਣੀ ਉਤਾਂਹ ਚੁਕ ਕੇ ਵੱਡੇ ਪਾਈਪਾਂ ਵਿਚ ਸੁਟ ਕੇ ਅਗੋਂ ਨਹਿਰ ਵਿਚ ਪਾਇਆ ਜਾਏਗਾ।

ਇਸ ਸਾਰੇ ਪ੍ਰਾਜੈਕਟ ਦਾ ਖਰਚਾ ਤਾਂ ੬੫ ਕਰੋੜ ਰੁਪਏ ਹੈ। ਇਸ ਵਿਚੋਂ ੮ ਕਰੋੜ ੩੭ ਲਖ ਦੇ ਖਰਚੇ ਨਾਲ ੩੨੫ ਮੀਟਰ ਬੰਨ੍ਹ ਬਨਾਉਣ ਦਾ ਠੇਕਾ ਹਰਭਜਨ ਸਰਬਜੀਤ ਐਂਡ ਐਸੋਸੀਏਟਸ ਕੋਲ ਹੈ ਅਤੇ ਤਿੰਨ ਕਰੋੜ ਬਤਾਲੀ ਲਖ ਦੀ ਲਾਗਤ ਨਾਲ ਤਿਆਰ ਹੋਣ ਵਾਲੇ ਪੰਪ ਹਾਊਸ ਦਾ ਕੰਮ ਵੀ ਇਹਨਾਂ ਕੋਲ ਅਗੇ ਹੀ ਹੈ। ਇਹ ਪੰਪ ਘਰ ੧੩੦ ਮੀਟਰ ਲੰਬਾ, ੧੭ ਮੀਟਰ ਚੌੜਾ ਅਤੇ ੪੦ ਮੀਟਰ ਉੱਚਾ ਬਣ ਰਿਹਾ ਹੈ ਜਿਸ ਪੰਪ ਘਰ ਵਿਚ ੮੫੦ ਹਾਰਸ ਪਾਵਰ ਵਾਲੇ ੨੮ ਪੰਪ ਲਗਣੇ ਹਨ ਜਿਨ੍ਹਾਂ ਨੇ ਗੋਦਾਵਰੀ ਦਰਿਆ ਦੇ ਪਾਣੀ ਨੂੰ ਖਿਚ ਕੇ ਨਹਿਰ ਵਿਚ ਪਾਉਣਾ ਹੈ।

ਅੱਜ ਜਿਹੜੇ ਕੰਮ ਦਾ ਉਦਘਾਟਨ ਹੋਣਾ ਹੈ ਉਹ ਹੈ **(Rising main)** ਰਾਈਜ਼ਿੰਗ ਮੇਨ ਦਾ ੩.੮ ਮੀਟਰ ਲੰਮੇ ਅਤੇ ੧.੬ ਮੀਟਰ ਚੌੜੇ ਗੋਲ ਸਟੀਲ ਦੇ ਪਾਈਪਾਂ ਦੀਆਂ ਛੇ ਕਤਾਰਾਂ ੩.੮ ਕਿਲੋਮੀਟਰ ਤੱਕ ਵਛਾਉਣੀਆਂ ਹਨ ਜਿਨ੍ਹਾਂ ਵਿਚੋਂ ਪਾਣੀ ਨੇ ਲੰਘਣਾ ਹੈ। ਇਹ ਵੀ ਕੋਈ ਸਵਾ ਤੇਰਾਂ ਕਰੋੜ ਦਾ ਪ੍ਰਜੈਕਟ ਹੈ।

ਵਿਸ਼ਨੂੰ ਪੁਰੀ ਦਾ ਸਾਰਾ ਇਲਾਕਾ ਹਰਕਤ ਵਿਚ ਹੈ ਹਜ਼ਾਰਾਂ ਹੀ ਮਜ਼ਦੂਰ ਕੰਮ ਤੇ ਲਗੇ ਹੋਏ ਹਨ, ਵਡੇ ਵਡੇ ਟਰਕ ਚਲ ਰਹੇ ਹਨ। ਕਰੇਨਾਂ ਭਾਰ ਚੁਕ ਰਹੀਆਂ ਹਨ। ਬੁਲਡੋਜ਼ਰ ਮਿਟੀ ਧੱਕ ਧੱਕ ਲਈ ਜਾ ਰਹੇ ਹਨ। ਇਕ ਬਲਾਅ ਜੇਹੀ ਮਸ਼ੀਨ ਪਥਰਾਂ ਨੂੰ ਅਪਣੇ ਜਬਾੜੇ ਵੀ ਫੜਦੀ ਹੈ ਤੇ ਟਰਕ ਵਿਚ ਸੁਟ ਦਿੰਦੀ ਹੈ। ਟਰੱਕ ਪਥਰਾਂ ਨਾਲ ਭਰ ਕੇ ਅਗਾਂਹ ਹੁੰਦਾ ਹੈ ਦੂਸਰਾ ਟਰੱਕ ਆਉਂਦਾ ਹੈ। ਮਸ਼ੀਨ ਟਰੱਕ ਜੋਗੇ ਪਥਰ ਮੂੰਹ 'ਚ ਪਾ ਕੇ ਟਰੱਕ ਤੇ ਧਰ ਦਿੰਦੀ ਹੈ। ਗੋਦਾਵਰੀ ਤੇ ਇਕ ਮੇਲਾ ਲਗਾ ਹੋਇਆ ਹੈ। ਕੀੜੀਆਂ ਵਾਂਗ ਮਨੁੱਖ ਵਾਹੋ ਦਾਹੀ ਕੰਮ ਕਰ ਰਹੇ ਹਨ। ਦੂਰ ਵਲੇ ਨਦੀ ਦੇ ਪਾਣੀਆਂ ਕੋਲ ਸਫੈਦ ਨਾਮਧਾਰੀਆਂ ਦਾ ਇਕ ਜਥਾ ਬੈਠਾ ਨਜ਼ਰ ਆਉਂਦਾ ਹੈ। ਕੁਝ ਧੂਆਂ ਦਿਸਦਾ ਹੈ। ਇਥੇ ਹਵਨ ਹੋਇਆ ਹੈ।

ਸਰਕਾਰੀ ਇੰਜਨੀਅਰ ਖਾਨ ਸਾਨੂੰ ਨਾਲ ਲੈ ਕੇ ਸਾਰਾ ਪ੍ਰਜੈਕਟ ਸਮਝਾ ਰਿਹਾ ਹੈ। ਸੂਬਾ ਹਰਬੰਸ ਸਿੰਘ ਦੇਸੀ ਜੀ ਜਥੇਦਾਰ ਗਿਆਨ ਸਿੰਘ ਦਾਨ ਸਿੰਘ ਜੀ ਵਾਕਫੀ ਦੇ ਰਹੇ ਹਨ। ਉਹ ਅਕਸਰ ਇਥੇ ਆਉਂਦੇ ਰਹੇ ਹਨ।

ਹੁਣ ਕਾਰਾਂ ਜੀਪਾਂ ਟਰਕਾਂ ਅਤੇ ਪੈਦਲ ਸੰਗਤਾਂ ਇਕ ਵਿਸ਼ੇਸ਼ ਸਥਾਨ ਵਲ ਜਾ ਰਹੀਆਂ ਹਨ। ਇਥੇ ਮਹੂਰਤ ਹੋਣਾ ਹੈ। ਸਤਿਗੁਰੂ ਜੀ ਨੇ ਇਕ ਨਾਰੀਅਲ ਤੋੜਿਆ ਹੈ ਫਿਰ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੇ ਫਿਰ ਨੰਦੇੜ ਗੁਰਦੁਆਰੇ ਦੇ ਸ੍ਰੀ ਮਹੰਤ ਜੀ ਨੇ ਕਈ ਇੰਜਨੀਅਰਾਂ ਅਤੇ ਅਧਿਕਾਰੀਆਂ ਵੀ ਨਾਰੀਅਲ ਤੋੜ ਕੇ ਪਾਣੀ ਤਰੌਂਕਿਆ ਹੈ। ਸ਼ੁਭ ਮਹੂਰਤ ਹੋ ਚੁਕਾ ਹੈ।

ਮਹੂਰਤ ਬਾਅਦ ਵੱਡੇ ਪੰਡਾਲ ਵਿਚ ਸਮਾਰੋਹ ਹੋਇਆ। ਵਿਸ਼ਾਲ ਤੇ ਸੁੰਦਰ ਸਟੇਜ ਉਪਰ ਸਤਿਗੁਰੂ ਜੀ ਅਤੇ ਪ੍ਰਸਿਧ ਸਜਨ ਬਿਰਾਜ ਮਾਨ ਸਨ ਅਤੇ ਸਾਹਮਣੇ ਵਿਸ਼ਾਲ ਪੰਡਾਲ ਜਨ ਸਮੂਹ ਨਾਲ ਭਰਿਆ ਪਿਆ ਸੀ।

ਪਹਿਲਾਂ ਸ੍ਰੀ ਨਾਥ ਨੇਰਲਕਰ ਜੀ ਨੇ ਬਹੁਤ ਸੁਰੀਲੀ ਆਵਾਜ਼ ਵਿਚ ਗੁਰੂ ਬੰਦਨਾ ਦਾ ਗਾਇਨ ਕੀਤਾ ਉਸ ਉਪਰੰਤ ਸਤਿਗੁਰੂ ਜੀ ਨੂੰ ਫੁਲਾਂ ਦੀਆਂ ਮਾਲਾਵਾਂ ਪੇਸ਼ ਕੀਤੀਆਂ ਗਈਆਂ। ਸ: ਹਰਭਜਨ ਸਿੰਘ, ਸ੍ਰੀ ਰਾਜਗਾਂਉਂਕਰ ਐਸ. ਈ., ਸ੍ਰੀ ਸ਼ਿੰਦੇ ਸਾਹਿਬ ਐਸ. ਈ., ਸ੍ਰੀ ਗੋਖਲੇ ਸਾਹਿਬ ਐਸ. ਈ., ਸ੍ਰੀ ਗਾਇਕਵਾੜ ਇੰਜਨੀਅਰ, ਸੰਗੀਤ ਸ਼੍ਰੋਮਣੀ ਸ੍ਰੀ ਨਾਥ ਨੇਰਲਕਰ, ਸੂਬਾ ਹਰਬੰਸ ਸਿੰਘ ਜੀ ਅਤੇ ਡਾ: ਭਗਵਾਨ ਦਾਸ ਵਰਮਾ ਜੀ ਵਲੋਂ ਸਤਿਕਾਰ ਅਰਪਣ ਕਰਨ ਬਾਅਦ ਤਕਰੀਰਾਂ ਹੋਈਆਂ।

—**ਸ: ਹਰਭਜਨ ਸਿੰਘ**—ਸਭ ਤੋਂ ਪਹਿਲਾਂ ਸ: ਹਰਭਜਨ ਸਿੰਘ ਜੀ ਦਾ ਸੁਆਗਤੀ ਭਾਸ਼ਨ ਹੋਇਆ ਜਿਸ ਵਿਚ ਉਹਨਾਂ ਸਭ ਪ੍ਰਾਪਤੀਆਂ ਨੂੰ ਸਤਿਗੁਰੂ ਜੀ ਦੀ ਹੀ ਦੇਣ ਦਸਿਆ ਅਤੇ ਆਪਣੇ ਕਾਰਜ ਨੂੰ ਸ਼ੁਧ ਰਖਣ ਦੇ ਜਤਨਾਂ ਨਾਲ ਆਪਣੀ ਆਮਦਨ ਦੇ ਮੁਖ ਭਾਗ ਨੂੰ ਧਰਮ ਕਾਰਜਾਂ ਅਤੇ ਗਰੀਬਾਂ ਵਾਸਤੇ ਲਾਉਣ ਦੀ ਰੀਝ ਦਸੀ (ਇਹ ਸੰਪੂਰਣ ਭਾਸ਼ਣ ਵਰਿਆਮ ਵਿਚ ਪ੍ਰਕਾਸ਼ਤ ਹੋ ਚੁਕਾ ਹੈ)

—ਸ੍ਰੀ ਰਾਜਗਾਂਉਂਕਰ ਮੁਖ ਐਸ. ਈ. ਨੇ ਮਰਾਠੀ ਵਿਚ ਸ: ਹਰਭਜਨ ਸਿੰਘ ਦੇ ਭਾਸ਼ਨ ਦੀ ਤਾਈਦ ਕੀਤੀ।

—**ਸੂਬਾ ਹਰਬੰਸ ਸਿੰਘ ਜੀ** ਨੇ ਕਿਹਾ ਕਿ ਸਤਿਗੁਰੂ ਜੀ ਨੂੰ ਜਿਸ ਭਾਵਨਾ ਨਾਲ ਮੰਨਿਆ ਜਾਵੇ ਉਹੋ ਜਿਹਾ ਸੁੱਖ ਪ੍ਰਾਪਤ ਹੁੰਦਾ ਹੈ। ਸਤਿਗੁਰੂ ਜੀ ਨੇ ਹਰਭਜਨ ਸਿੰਘ ਜੀ ਨੂੰ ਦੁਨਿਆਵੀ ਸੁਖ ਵੀ ਦਿਤਾ ਹੈ ਅਤੇ ਆਤਮਕ ਵੀ। ਜੀਵਨ ਦੀਆਂ ਜ਼ਰੂਰਤਾਂ ਘਟ ਰਖੋ ਅਤੇ ਭਾਵਨਾ ਸ਼ੁਧ ਰਖੋ।

—**ਡਾਕਟਰ ਭਗਵਾਨ ਦਾਸ ਵਰਮਾ :** ਪਿਛਲੇ ਤਿੰਨ ਚਾਰ ਦਿਨ ਗੁਰੂ ਜੀ ਦੀ ਉਪਸਥਿਤੀ ਵਿਚ ਰਹਿਣ ਦਾ ਮੌਕਾ

ਮਿਲਿਆ। ਐਸੀ ਭਾਵਨਾ ਬਣਦੀ ਹੈ ਕਿ ਮਨੁੱਖ ਉਹਨਾ ਨਾਲ ਛੋਟੇ ਮੋਟੇ ਹੰਕਾਰ ਭੁਲ ਜਾਂਦਾ ਹੈ। ਹਰਭਜਨ ਸਿੰਘ ਜੀ ਦਾ ਵਿਵਹਾਰ ਦੇਖ ਕੇ ਕਬੀਰ ਜੀ ਦਾ ਦੋਹਾ ਯਾਦ ਆਉਂਦਾ ਹੈ।

ਪਰਸੰਗ ਵਿਚ ਹੀ ਕਬੀਰ ਜੀ ਦਾ ਦੋਹਾ ਸੁਣਾਇਆ।

ਸਾਈਂ ਇਤਨਾ ਦੀਜੀਏ ਜਾਂ ਮੇਂ ਕੁਟੰਬ ਸਮਾਏ
ਮੈਂ ਭੀ ਭੂਖਾ ਨਾ ਰਹੂ ਸਾਧ ਨਾ ਭੂਖਾ ਜਾਏ

ਇਹ ਸਮਾਜਵਾਦ ਦੀ ਦਿਸ਼ਾ ਹੈ। ਗੋਦਾਵਰੀ, ਦਖਣ ਦੀ ਗੰਗਾ, ਸਤਿਗੁਰੂ ਜੀ ਦੇ ਚਰਨਾਂ ਨਾਲ ਪਵਿੱਤਰ ਹੋਈ ਹੈ।

**ਮਹਾਰਾਜ ਬੀਰ ਸਿੰਘ ਜੀ** : ਅਜ ਇਹ ਸਮਾਗਮ ਉਤਰ ਅਤੇ ਦਖਣ ਭਾਰਤ ਦੇ ਲੋਕਾਂ ਦੇ ਸੁਮੇਲ ਦਾ ਕਾਰਨ ਬਣਿਆ ਹੈ। ਇਕ ਦੂਜੇ ਦੀ ਸੰਸਕ੍ਰਿਤੀ ਨੂੰ ਨਜ਼ਦੀਕ ਹੋ ਕੇ ਵੇਖਣ ਦਾ ਅਵਸਰ ਮਿਲਿਆ ਹੈ। ਸਾਡੀ ਸਾਰੇ ਭਾਰਤ ਦੀ ਇਕ ਹੀ ਸੰਸਕ੍ਰਿਤੀ ਹੈ ਪਰ ਸਮੇਂ ਦੇ ਪਰਭਾਵ ਕਾਰਨ ਇਵੇਂ ਪ੍ਰਤੀਤ ਹੋ ਰਿਹਾ ਹੈ ਜਿਵੇਂ ਕਿ ਇਹ ਵਖ ਵਖ ਹੋਵੇ।

ਰਾਮ ਲੀਲਾ ਵਿਚ ਨਾ ਭਗਵਾਨ ਦਾ ਸ਼ੁਧ ਚਿਤਰਨ ਹੁੰਦਾ ਹੈ ਨਾ ਹੀ ਸੰਗੀਤ ਪਵਿੱਤਰ ਹੁੰਦਾ ਹੈ। ਰਾਮ ਲੀਲਾ ਦੇ ਨਾਟਕ ਨਾਲੋਂ ਰਾਮਾਇਣ ਤੋਂ ਰਾਮ ਕਥਾ ਦਾ ਉਚਾਰਣ ਹੋਣਾ ਚਾਹੀਦਾ ਹੈ। ਤਾਕਿ ਸਾਡੇ ਵਿਚ ਪਰਮ ਭਾਵਨਾ ਪੈਦਾ ਹੋਵੇ।

**ਸਤਿਗੁਰੂ ਜੀ**—ਆਪ ਜੀ ਨੇ ਸੰਖੇਪ ਸ਼ਬਦਾਂ ਵਿਚ ਸਮਾਗਮ ਨੂੰ ਆਸ਼ੀਰਵਾਦ ਪ੍ਰਦਾਨ ਕਰਦਿਆਂ ਕਿਹਾ ਸੁਖ ਦੁਖ ਲੋਭ ਮੋਹ-ਹੰਕਾਰ ਤੋਂ ਨਿਰਲੇਪ ਰਹਿਣਾ ਚਾਹੀਦਾ ਹੈ ਅਤੇ ਗੁਰੂ ਤੇਗ ਬਹਾਦਰ ਜੀ ਦੇ ਸ਼ਬਦਾਂ ਵਿਚ ਤਾਂ ਅਜਿਹਾ ਵਿਅਕਤੀ ਭਗਵਾਨ ਹੀ ਹੁੰਦਾ ਹੈ।

ਜਦੋਂ ਤੋਂ ਸ੍ਰਿਸ਼ਟੀ ਸਾਜੀ ਗਈ ਹੈ ਅਸੁਰੀ ਸੰਪਦਾ ਅਤੇ ਦੈਵੀ ਸੰਪਦਾ ਦੀ ਦੌੜ ਲਗੀ ਆਈ ਹੈ। ਅਸਾਂ ਦੈਵੀ ਸ਼ਕਤੀਆਂ ਨੂੰ ਮਜ਼ਬੂਤ ਕਰਨਾ ਹੈ। ਉਹ ਸ਼ੁਭ ਕਰਮਾ ਕਰਕੇ ਹੋ ਸਕਦਾ ਹੈ। ਸ਼ਾਕਾਹਾਰੀ ਬਣੋ ਅਤੇ ਨਾਮ ਜਪਿਆ ਕਰੋ ਜਿਸ ਨਾਲ ਹੀ ਮਨ ਸੀਤਲ ਹੋ ਸਕਦਾ ਹੈ।

## ਸੰਗੀਤ ਦਰਬਾਰ

ਭਾਸ਼ਨਾਂ ਉਪਰੰਤ ਇਕ ਮਨਮੋਹਕ ਸੰਗੀਤ ਦਰਬਾਰ ਹੋਇਆ ਜਿਸ ਵਿਚ ਨਾਥ ਜੀ ਦੇ ਸ਼ਾਗਿਰਦਾਂ, ਗੁਰਦੇਵ ਸਿੰਘ ਦੇ ਸਰੋਦ ਵਾਦਨ, ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਅਤੇ ਸੁਖਵਿੰਦਰ ਸਿੰਘ ਦੀਆਂ ਤਬਲੇ ਦੀਆਂ ਅਲੌਕਿਕਤਾ ਨੇ ਜਾਦੂ ਬਖੇਰਿਆ। ਪੰਜ ਹਜ਼ਾਰ ਦੀ ਭਰਪੂਰ ਹਾਜ਼ਰੀ ਇਸ ਸੰਮੇਲਨ ਦਾ ਰਸ ਮਾਣ ਰਹੀ ਸੀ। ਉਪਰੰਤ ਸਾਰਿਆਂ ਨੇ ਅਤੁਟ ਵਰਤਦਾ ਲੰਗਰ ਛੱਕਿਆ।

ਸ਼ਾਮ ਨੂੰ ਸਤਿਗੁਰੂ ਜੀ ਦਾ ਪ੍ਰੋਗਰਾਮ ਨਦੇੜ ਤੋਂ ਅਗੇ ਵਾਰੰਗਾ ਸੁਰੰਗ ਵੇਖਣ ਜਾਣ ਦਾ ਬਣਿਆ। ਇਹ ਵੀ ਕੰਮ ਸ: ਹਰਭਜਨ ਸਿੰਘ ਅਤੇ ਸਹਿਯੋਗੀਆਂ ਕੋਲ ਹੈ। ਅਪਰ ਪੈਨ ਗੰਗਾ ਪਰਾਜੈਕਟ ਅਧੀਨ ਢਾਈ ਕਿਲੋਮੀਟਰ ਲੰਮੀ ਧਰਤੀ ਹੇਠ ਸੁਰੰਗ ਖੋਦੀ ਰਹੀ ਸੀ ਜਿਸ ਵਿਚ ਅੰਦਰੋਂ ਅੰਦਰੀਂ ਪਾਣੀ ਲੰਘਾਇਆ ਜਾਣਾ ਸੀ। ਦੋ ਤਿੰਨ ਜੀਪਾਂ ਵਿਚ ਅਸੀਂ ਇਹ ਸੁਰੰਗ ਵੇਖੀ। ਮਨੁਖ ਦੀ ਸ਼ਕਤੀ ਦਾ ਕਮਾਲ। ਅੰਦਰੋਂ ਅੰਦਰੀਂ ਨਹਿਰ ਪੁਟੀ ਗਈ ਸੀ ਬਾਹਰ ਪਤਾ ਵੀ ਨਹੀਂ ਸੀ। ਬਾਰੂਦ ਦੇ ਨਾਲ ਅਤੇ ਪਟਾਖੇ ਦਵਾਰਾ ਇਹ ਕਾਰਜ ਕੀਤਾ ਗਿਆ ਸੀ। ਚੋਂਦੇ ਪਾਣੀ ਵਿਚ ਜੀਪਾਂ ਦੌੜ ਰਹੀਆਂ ਸਨ। ਸਾਢੇ ਚਾਰ ਕਰੋੜ ਦਾ ਪ੍ਰਜੈਕਟ ਤੇਜ਼ੀ ਨਾਲ ਸੰਪੂਰਣਤਾ ਵਲ ਵਧ ਰਿਹਾ ਸੀ। ਸਾਈਟ ਇੰਚਾਰਜ ਸ: ਸੁਖਦੇਵ ਸਿੰਘ ਨੇ ਜੀਪ ਵਿਚ ਸੈਰ ਕਰਾਂਦਿਆਂ ਇਕਲੀ ਇਕਲੀ ਗਲ ਸਮਝਾਈ।

ਰਾਤ ਵਾਪਸ ਵਿਸ਼ਨੂੰ ਪੁਰੀ ਪੁਜੇ ਤਾਂ ਚੋਣ ਕਵੇ ਨਾਥ ਨੇਰਲਕਰ ਜੀ ਦਾ ਸ਼ਾਸਤਰੀ ਗਾਇਣ ਦਾ ਪ੍ਰੋਗਰਾਮ ਹੋਇਆ। ਨਾਥ ਜੀ ਦਾ ਨਾਮ ਸੁਣ ਕੇ ਦੂਰ ਦਰਾਜ ਤੋਂ ਲੋਕ ਇਕਠੇ ਹੋ ਚੁਕੇ ਸਨ।

੧੨ ਫਰਵਰੀ ਨੂੰ ਵਾਰੇ ਦਾ ਕੀਰਤਨ ਰਲ ਮਿਲਕੇ ਹੋਇਆ। ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ, ਜ: ਗਿਆਨ ਸਿੰਘ ਦਾਸ ਸਿੰਘ ਸੂਬਾ ਹਰਬੰਸ ਸਿੰਘ ਜੀ ਨੇ ਮਿਲਵਾਂ ਕੀਰਤਨ ਕੀਤਾ।

ਸਤਿਗੁਰੂ ਜੀ ਨੂੰ ਨਵੇਂ ਗੁਰੂ ਘੋਟੋ ਵਾਯੂ ਦੂਤ ਜਹਾਜ਼ ਵਿਚ ਵਿਦਾ ਕਰਕੇ ਅਸੀਂ ਵਾਪਸੀ ਦੀ ਗਡੀ ਫੜ ਲਈ।

ਮੇਲੇ ਦੇ ਵਿਛੜਨ ਦੀ ਉਦਾਸੀ ਤੋਂ ਬਚਣ ਵਾਸਤੇ ਸੂਬਾ ਹਰਬੰਸ ਸਿੰਘ ਜੀ ਨੇ ਜਥੇਦਾਰ ਗਿਆਨ ਸਿੰਘ ਜੀ ਨੂੰ ਸਟੇਸ਼ਨ ਜਾ ਰਹੀ ਜੀਪ ਚੋਂ ਉਤਾਰ ਲਿਆ।

ਸਤਿਗੁਰੂ ਦੀ ਵਡਿਆਈ ਸ: ਹਰਭਜਨ ਸਿੰਘ ਜੀ ਰਾਹੀਂ ਰੂਪਮਾਨ ਹੁੰਦੀ ਵੇਖ ਕੇ ਉਦਾਸ ਵਿਲਕਣ ਤੇ ਮਾਯੂਸ ਲੋਕਾਂ ਦੇ ਦਿਲਾਂ ਵਿਚ ਵੀ ਕੁਝ ਕਰਨ ਵਾਸਤੇ ਪ੍ਰੇਰਨਾ ਆਉਂਦੀ ਹੈ।

"ਧਨੁ ਸੋਹਾਗਨਿ, ਜੋ ਪ੍ਰਭੂ ਪਛਾਨੈ
ਮਾਨੈ ਹੁਕਮੁ, ਤਜੈ ਅਭਿਮਾਨੈ"

—ਗੁਰੂ ਅਰਜਨ

## ...ਗਿਰਦਾਂ

### ...ਦੇਸ਼ਾਂ ਤੋਂ ਭਾਨ ਆਏਗੀ

...ਨਵੀਂ ਦਿੱਲੀ ੧੩ ਮਈ—ਲੋਕ ...ਤਾਂ ਵਿਚ ਸਰਕਾਰ ਵਲੋਂ ...ਕ ਬਿਲ ਪੇਸ਼ ਕੀਤਾ ਗਿਆ ...ਸ ਅਨੁਸਾਰ ਦੇਸ਼ 'ਚ ਭਾਨ ...ੀ ਥੁੜ ਨੂੰ ਵੇਖਦੇ ਹੋਏ ਵਿਦੇਸ਼ਾਂ ਤੋਂ ...ਕੇ ਬਰਾਮਦ ਕਰਨ ਦਾ ਫੈਸਲਾ ...ਤਾ ਗਿਆ। ਇਸ ਉਤੇ ਭਾਰਤ 'ਚ ...ਹਗਾਂ ਲਾਈਆਂ ਜਾਣਗੀਆਂ।

—:o:—

### ...ਤਿੰਨ ਸਾਲਾ ਬੱਚੇ ਦੀ ਬਹਾਦਰੀ

...ਜਾਂਧੂ ੧੪ ਮਈ (ਪੀ. ਟੀ. ...ਆਈ.) ੧੩ ਸਾਲ ਦੇ ਬੱਚੇ ਮੀਰ ...ਫ਼ੈਜ਼ਲ ਨੇ ਬੀਤੇ ਦਿਨ ਇਥੇ ਰੇਲਵੇ ...ਟੇਸ਼ਨ ਤੇ ਇਕ ਤਿੰਨ ਸਾਲਾ ਬੱਚੇ ...ੀ ਬੜੀ ਬਹਾਦਰੀ ਨਾਲ ਜਾਨ ...ਬਚਾਈ।

...ਰੇਲਵੇ ਅਧਿਕਾਰੀਆਂ ਅਨੁਸਾਰ ...ਲਵੇ ਸਟੇਸ਼ਨ ਦੇ ਪਲੇਟ ਫਾਰਮ ਤੇ ...ਇਕ ਔਰਤ ਦਾ ਤਿੰਨ ਸਾਲਾ ਬੱਚਾ ...ਸ ਵੇਲੇ ਅਚਾਨਕ ਰੇਲ ਪਟੜੀ ਤੇ ...ਡਿਗ ਪਿਆ ਜਦੋਂ ਕਿ ਥੋੜੀ ਦੂਰ ਤੇ ...ਰੇਲ ਆ ਰਹੀ ਸੀ। ਇਸੇ ਵੇਲੇ ਫ਼ੈਜ਼ਲ ...ਨੇ ਛਾਲ ਮਾਰ ਕੇ ਬੱਚੇ ਨੂੰ ਰੇਲ ...ਪਟੜੀ ਤੋਂ ਚੁਕ ਲਿਆ। ਇਸੇ ...ਦੌਰਾਨ ਫ਼ੈਜ਼ਲ ਦੀ ਲੱਤਾਂ ਤੇ ਸੱਟਾਂ ...ੀ ਲਗੀਆਂ। ਪਰ ਉਸ ਨੇ ਬੱਚੇ ਨੂੰ ...ਹੀ ਸਲਾਮਤ ਚੁਕ ਕੇ ਉਸ ਦੀ ਮਾਂ ...ੇ ਦੇ ਦਿੱਤਾ।

—:o:—

### ...੧੪੦ ਕਾਂਗਰਸੀਆਂ ਨੇ ਗੰਨਮੈਨ ...ਗੇ

...ਫਗਵਾੜਾ ੧੩ ਮਈ-ਸਰਕਾਰੀ ਸੂਤਰਾਂ ਅਨੁਸਾਰ ਅਤਿਵਾਦੀਆਂ ਦੀਆਂ ਵਧ ਰਹੀਆਂ ਸਰਗਰਮੀਆਂ ਧਾਰੀਵਾਲ ਦੇ ਕਾਂਗਰਸੀ ਨੇਤਾ ਰਾਮ ਲੁਭਾਇਆ ਦੇ ਪੁੱਤਰ ਅਤੇ ਖੰਨਾ ਬਲਾਕ ਕਾਂਗਰਸ ਦੇ ਪਰਧਾਨ ਭੀਸ਼ਮ ਪ੍ਰਕਾਸ਼ ਦੀ ਹੱਤਿਆ ਤੋਂ ਬਾਅਦ ਪੰਜਾਬ ਦੇ ੧੪੦ ਕਾਂਗਰਸੀ ਲੀਡਰਾਂ ਨੇ ਸਰਕਾਰ ਤੋਂ ਗਨਮੈਨ ਮੰਗੇ ਹਨ, ਜਦ ਕਿ ਇਹਨਾਂ ਵਿਚੋਂ ੩੫ ਕਾਂਗਰਸੀ ਲੀਡਰਾਂ ਨੂੰ ਤੁਰੰਤ ਗਨਮੈਨ ਆਫ਼ਰ ਕਰ ਦਿਤੇ। ਇਹਨਾਂ ਵਿਚ ਸਾਬਕਾ ਵਿਧਾਇਕ ਅਤੇ ਯੂਥ ਕਾਂਗਰਸ ਦੇ ਨੇਤਾ ਆਦਿ ਸ਼ਾਮਲ ਹਨ। ਯਾਦ ਰਹੇ ਕਿ ਸਾਰੇ ਕਾਂਗਰਸੀ ਵਿਧਾਇਕਾਂ ਨੂੰ ਪਹਿਲਾਂ ਹੀ ਗਨਮੈਨ ਮਿਲੇ ਹਨ। (ਨ.ਜ਼.)

—:o:—

### ਅਫਰੀਕਾ 'ਚ ਹਰ ਸਾਲ ੧੮ ਲੱਖ ਬੱਚੇ ਮਲੇਰੀਏ ਕਾਰਨ ਮੌਤ ਦੇ ਮੂੰਹ 'ਚ

ਨੈਰੋਬੀ—ਇਥੇ ਹਾਲ ਵਿਚ ਹੀ ਮਲੇਰੀਏ ਉਤੇ ਹੋਈ ਇਕ ਗੋਸ਼ਟੀ ਦੇ ਅਨੁਸਾਰ ੨੦ ਲੱਖ ਤੋਂ ਵਧ ਅਫਰੀਕੀ ਬੱਚੇ ਹਰ ਸਾਲ ਮਲੇਰੀਏ ਕਾਰਨ ਮਰਦੇ ਹਨ ਤੇ ਮਰਨ ਵਾਲੇ ਇਹਨਾਂ ਬੱਚਿਆਂ ਦੀ ਉਮਰ ੧੪ ਸਾਲ ਤੋਂ ਵੀ ਘੱਟ ਹੁੰਦੀ ਹੈ।

ਗੋਸ਼ਟੀ ਜਿਹੜੀ ਕਿ ਸ਼ਨੀਵਾਰ ਵਾਲੇ ਦਿਨ ਇਥੇ ਖਤਮ ਹੋਈ ਵਿਚ ਨੈਰੋਬੀ ਯੂਨੀਵਰਸਟੀ ਦੇ ਪ੍ਰੋਫੈਸਰ ਐਸ. ਕੇ. ਓਨਕੋਰੀ ਨੇ ਕਿਹਾ ਕਿ ਮਲੇਰੀਏ ਦੇ ੪੦ ਫੀਸਦੀ ਮਰੀਜ਼ਾਂ ਉਤੇ ਮਲੇਰੀਏ ਵਿਰੋਧੀ ਦੁਆਈ ਕਲੋਰੋਕੁਈਨ ਦਾ ਕੋਈ ਅਸਰ ਨਹੀਂ ਹੁੰਦਾ ਉਹਨਾਂ ਕਿਹਾ ਕਿ ਅਜਿਹੀ ਹਾਲਤ ਨੇ ਡਾਕਟਰਾਂ ਅਤੇ ਵਿਗਿਆਨੀਆਂ ਨੂੰ ਗੰਭੀਰ ਚਿੰਤਾ ਵਿਚ ਪਾ ਦਿੱਤਾ ਹੈ।

ਇਕ ਹੋਰ ਵਿਗਿਆਨੀ ਡਾਕਟਰ ਐਫ਼. ਕਾਮੁਨਵੀ ਨੇ ਕਿਹਾ ਕਿ ਭਾਵੇਂ ਕਲੋਰੋਕੁਈਨ ਦੀ ਬਜਾਏ ਕੁਝ ਨਵੀਆਂ ਦੁਆਈਆਂ ਦੀ ਵੀ ਵਰਤੋਂ ਕੀਤੀ ਜਾਂਦੀ ਹੈ ਪਰ ਇਹ ਨਵੀਆਂ ਦੁਆਈਆਂ ਪ੍ਰਭਾਵਸ਼ਾਲੀ ਸਿੱਧ ਹੋਣ ਦੇ ਨਾਲ ਨਾਲ ਹੋਰ ਪੇਚੀਦਗੀਆਂ ਦਾ ਕਾਰਨ ਬਣ ਜਾਂਦੀਆਂ ਹਨ।

—:o:—

### ਛੋਟੀ ਉਮਰ 'ਚ ਵਿਆਹੀਆਂ ਔਰਤਾਂ ਵਲੋਂ ਬਾਲ-ਵਿਆਹ ਦੀ ਵਕਾਲਤ

ਇੰਦੌਰ ੧੩ ਮਈ (ਯੂ. ਐਨ. ਆਈ)—ਇਥੋਂ ਦੀ ਇਕ ਸੰਸਥਾ 'ਕਸਤੂਰਬਾ ਗਾਂਧੀ ਰਾਸ਼ਟਰੀ ਸਮਾਰਕ ਟ੍ਰਸਟ' ਵਲੋਂ ਕੀਤੇ ਗਏ ਇਕ ਸਰਵੇ ਅਨੁਸਾਰ ਘਟ ਉਮਰ ਵਿਚ ਵਿਆਹ ਕਰਵਾਉਣ ਵਾਲੀਆਂ ਔਰਤਾਂ ਵਿਚੋਂ ਵਧੇਰੇ ਇਸ ਹਕ ਵਿਚ ਹਨ ਕਿ ਉਹਨਾਂ ਦੇ ਬਚਿਆਂ ਦੇ ਵਿਆਹ ਵੀ ਛੋਟੀ ਉਮਰ ਵਿਚ ਹੋਣ। ਇਹ ਸਰਵੇ ਇੰਦੌਰ ਦੇ ਆਸ ਪਾਸ ੧੦ ਪਿੰਡਾਂ ਵਿਚ ੨੦੦ ਔਰਤਾਂ ਤੇ ਕੀਤਾ ਗਿਆ ਜਿਸ ਅਨੁਸਾਰ ਇਹਨਾਂ ਵਿਚ ੧੧੩ ਔਰਤਾਂ ਦਾ ਵਿਆਹ ੧੦ ਤੋਂ ੧੫ ਸਾਲ ਦੀ ਉਮਰ ਵਿਚ, ੪੯ ਦਾ ੫ ਤੋਂ ੧੦ ਸਾਲ ਦੀ ਅਤੇ ੪੮ ਦਾ ੧੫ ਤੋਂ ੨੦ ਸਾਲ ਦੀ ਉਮਰ ਵਿਚ ਹੋਇਆ ਸੀ।

ਇਹਨਾਂ ਵਿਚੋਂ ੧੧੯ ਨੇ ਕਿਹਾ ਕਿ ਉਹ ਆਪਣੇ ਬੱਚਿਆਂ ਦੇ ਵਿਆਹ ੧੦-੧੫ ਸਾਲ ਦੀ ਉਮਰ ਵਿਚ ਕਰ ਦੇਣਗੀਆਂ। ਸਿਰਫ ੬੧ ਨੇ ਕਿਹਾ ਕਿ ਉਹ ਬਚਿਆਂ ਦੇ ਵਿਆਹ

੧੫ ਤੋਂ ੨੦ ਸਾਲ ਦੀ ਉਮਰ ਵਿਚ ਬਣਨਗੀਆਂ। ਪਰ ਔਰਤਾਂ ਦਾ ਕਹਿਣਾ ਸੀ ਕਿ ਛੋਟੀ ਉਮਰ ਦੇ ਵਿਆਹ ਦਾ ਵਿਆਹੁਤਾ ਜੀਵਨ ਤੇ ਕੋਈ ਬੁਰਾ ਅਸਰ ਨਹੀਂ ਪੈਂਦਾ ਜਦੋਂ ਕਿ ੨੮ ਹੋਰਨਾਂ ਨੇ ਕਿਹਾ ਕਿ ਉਹ ਵਿਆਹ ਨੂੰ ਇਕ ਧਾਰਮਿਕ ਰੀਤ ਮੰਨਦੀਆਂ ਹਨ। ੮੫ ਔਰਤਾਂ ਨੇ ਪਰਦਾ ਪ੍ਰਥਾ ਨੂੰ ਚੰਗਾ ਰਿਵਾਜ ਦਸਿਆ ੨੭ ਨੇ ਇਸ ਦਾ ਵਿਰੋਧ ਕੀਤਾ ਜਦ ਕਿ ੬੩ ਹੋਰਨਾਂ ਨੇ ਕਿਹਾ ਕਿ ਇਹ ਸਦੀਆਂ ਤੋਂ ਚਲਿਆ ਆ ਰਿਹਾ ਹੈ ਇਸ ਲਈ ਉਹ ਇਸ ਨੂੰ ਜਾਰੀ ਰਖ ਰਹੀਆਂ ਹਨ।

ਸਰਵੇ ਤੋਂ ਇਹ ਗਲ ਵੀ ਸਾਹਮਣੇ ਆਈ ਕਿ ਠੇਕੇਦਾਰ ਔਰਤਾਂ ਅਤੇ ਮਰਦਾਂ ਦੀ ਉਜਰਤ ਵਿਚ ਅਜ ਵੀ ਫਰਕ ਰਖਦੇ ਹਨ। ਮਰਦਾਂ ਨੂੰ ੬ ਰੁਪਏ ਦਿਹਾੜੀ ਦਿਤੀ ਜਾਂਦੀ ਹੈ ਜਦ ਕਿ ਔਰਤਾਂ ਨੂੰ ਇਕ ਦਿਨ ਦੇ ਉਸੇ ਕੰਮ ਦੇ ਕੇਵਲ ੪ ਰੁਪਏ ਮਿਲਦੇ ਹਨ।

—:o:—

## ਸਭਿਅਤਾ ਦੱਖਣ ਵਲੋਂ ਉਤਰ ਨੂੰ ਆਈ

ਇੰਦੌਰ ੧੨ ਮਈ—ਮੱਧ ਪ੍ਰਦੇਸ਼ ਦੇ ਨਿਮਾੜ ਜਿਲੇ ਦੇ ਅਟੂਖਾਸ ਪਿੰਡ ਵਿਚੋਂ ਹਾਲ ਵਿਚ ਹੋਈ ਖੁਦਾਈ ਤੋਂ ਇਕ ਪ੍ਰਾਚੀਨ ਪਿੰਡ ਦੀ ਪੂਰੀ ਬਨਾਵਟ ਮਿਲਣ ਨਾਲ ਇਸ ਨਵੀਂ ਧਾਰਨਾ ਦੀਆਂ ਕੜੀਆਂ ਜੁੜਦੀਆਂ ਹਨ ਕਿ ਸਭਿਅਤਾ ਦਾ ਪ੍ਰਵਾਹ ਦੱਖਣੀ ਭਾਰਤ ਤੋਂ ਉਤਰ ਭਾਰਤ ਵਲ ਹੋਇਆ ਹੈ।

ਇੰਦੌਰ ਵਿਚ ਹੋ ਰਹੀ ਖੁਦਾਈ ਦੇ ਮੁਖੀ ਆਰ. ਐਸ ਗਰਗ ਨੇ ਦਸਿਆ ਹੈ ਕਿ ਏਥੇ ਮਹਾਰਾਸ਼ਟਰ ਦੇ ਸਪੰਨ ਅਹਾਰ ਸਭਿਅਤਾ ਦੀਆਂ ਪੁਰਾਣੀਆਂ ਵਸਤੂਆਂ ਦੀ ਪੂਰੀ ਪੱਟੀ ਮਿਲੀ ਹੈ। ਮੱਧ ਪ੍ਰਦੇਸ਼ ਦੇ ਪੂਰਬੀ ਨਿਮਾੜ (ਖੰਡਵਾ) ਜਿਲੇ ਵਿਚ ਪਹਿਲੀ ਵਾਰ ਖੁਦਾਈ ਦਾ ਕੰਮ ਸ਼ੁਰੂ ਹੋਇਆ ਹੈ। ਉਥੋਂ ਮਿਲੀਆਂ ਵਸਤੂਆਂ ਤੋਂ ਪਤਾ ਲਗਦਾ ਹੈ ਕਿ ਸੰਸਕ੍ਰਿਤੀ ਅਤੇ ਸਭਿਅਤਾ ਦਾ ਪਰਵਾਹ ਦੱਖਣ ਤੋਂ ਉਤਰ ਵਲ ਹੋਇਆ ਜਦਕਿ ਆਮ ਧਾਰਨਾ ਇਸ ਦੇ ਉਲਟ ਹੈ।

ਸ੍ਰੀ ਗਰਗ ਨੇ ਕਿਹਾ ਹੈ ਕਿ ਖੁਦਾਈ ਮਿਲੀਆਂ ਵਸਤੂਆਂ ਤੋਂ ਮੌਰੀਆ ਕਾਲ, ਛੇਵੀਂ ਸ਼ਤਾਬਦੀ ਅਤੇ ਮੁਗਲ ਤੇ ਮਰਾਠੇ ਕਾਲ ੧੯ਵੀਂ ਸ਼ਤਾਬਦੀ ਦੇ ਵਿਚਕਾਰ ਦੀਆਂ ਕੜੀਆਂ ਜੁੜਦੀਆਂ ਹਨ।

ਕਾਵੇਰੀ ਨਦੀ ਦੇ ਕਿਨਾਰੇ ਤੇ ਇਕ ਪੁਰਾਣਾ ਮੰਦਰ ਮਿਲਿਆ ਹੈ ਅਤੇ ਉਥੋਂ ਮੂਰਤੀਆਂ ਗਣੇਸ਼, ਪਾਰਵਤੀ ਚਾਮੁੰਡਾ ਆਦਿ ਦੀਆਂ ਹਨ। ਇਹ ਮੰਦਰ ੧੨ਵੀਂ ਸ਼ਤਾਬਦੀ ਦਾ ਪ੍ਰਤੀਕ ਹੁੰਦਾ ਹੈ।

ਖੁਦਾਈ ਵਿਚ ਵਡੀ ਸੰਖਿਆ 'ਚ ਸੰਖਾਂ ਦੇ ਟੁੱਟੇ ਹਿੱਸੇ ਮਿਲੇ ਹਨ। ਇਸ ਤੋਂ ਪਤਾ ਲਗਦਾ ਹੈ ਕਿ ਇਹ ਸਥਾਨ ਸੰਖ ਦੀਆਂ ਚੂੜੀਆਂ ਬਣਾਉਣ ਦਾ ਇਕ ਪ੍ਰਮੁਖ ਕੇਂਦਰ ਰਿਹਾ ਹੋਵੇਗਾ।

(ਨ. ਡ.)

—:o:—

## ੪੮ ਕਿਲੋ ਬਾਰੂਦ ਬਰਾਮਦ

ਲੁਧਿਆਣਾ ੧੯ ਮਈ (ਯੂ. ਐਨ ਆਈ)—ਲੁਧਿਆਣਾ ਪੁਲਸ ਨੇ ਚੰਡੀਗੜ੍ਹ ਦੇ ਸੈਕਟਰ ੩੫ ਦੇ ਇਕ ਮਕਾਨ ਵਿਚੋਂ ੪੮ ਕਿਲੋਗਰਾਮ ਡਾਈਨਾਮਾਈਟ (ਤੇਜ਼ ਬਾਰੂਦ) ਅਤੇ ਫੌਜ ਤੇ ਪੁਲਸ ਦੀਆਂ ਵਰਦੀਆਂ ਇਕ ਸ਼ੱਕੀ ਦਹਿਸ਼ਤਪਸੰਦ ਬਲਰਾ ਸਿੰਘ ਦੀ ਨਿਸ਼ਾਨਦੇਹੀ ਤੇ ਬਰਾ ਕੀਤੀਆਂ। ਪੁਲਸ ਨੇ ਬਲਰਾਮ ਸਿੰ ਨੂੰ ੧੭ ਮਈ ਨੂੰ ਗ੍ਰਿਫਤਾਰ ਕੀ ਸੀ ਜੋ ਪੁਲਸ ਨੂੰ ਕਤਲ ਲੁਟਮਾਰ ਅ ਬੰਬ ਧਮਾਕਿਆਂ ਆਦਿ ਦੇ ੧੯ ਕੇ ਵਿਚ ਲੋੜੀਂਦਾ ਸੀ। ਉਹ ਗੁਰਿੰ ਸਿੰਘ ਦੇ ਟੋਲੇ ਦਾ ਮੈਂਬਰ ਦਸਿ ਜਾਂਦਾ ਹੈ। ਚੇਤੇ ਰਹੇ ੪ ਮਈ ਚੰਡੀਗੜ੍ਹ ਵਿਚ ਗੁਰਿੰਦਰ ਸਿੰਘ ਇਕ ਮੁਕਾਬਲੇ ਵਿਚ ਫੱਟੜ ਹੋ ਪਿਛੋਂ ਪੁਲਸ ਨੇ ਗ੍ਰਿਫਤਾਰ ਕ ਲਿਆ ਸੀ। ਬਾਅਦ ਵਿਚ ਉ ਦੀ ਮੌਤ ਪੁਲਸ ਹਿਰਾਸਤ ਵਿਚ ਗਈ ਸੀ। ਪੁਲਸ ਨੇ ਇਸ ਟੋਲੇ ਦੇ ਇਕ ਹੋਰ ਮੈਂਬਰ ਦਲਜੂ ਸਿੰਘ ਗ੍ਰਿਫਤਾਰ ਕਰਨ ਦਾ ਦਾਅਵਾ ਕੀਤਾ। ਉਸ ਪਾਸੋਂ ੩੨ ਬੋਰ ਦਾ ਇਕ ਰਿਵਾਲਵਰ ਬਰਾਮਦ ਹੋਇਆ ਦਸਿ ਜਾਂਦਾ ਹੈ।

—:o:—

## ਸਿਰਸਾ ਜ਼ਿਲ੍ਹਾ ਉਦਯੋਗਿਕ ਪਛੜਿਆ

ਮੰਡੀ ਡਬਵਾਲੀ, ੧੯ ਮ (ਨ. ਜ. ਸ.)—ਸਿਰਸਾ ਜ਼ਿਲ੍ਹੇ ਉਦਯੋਗਿਕ ਪਖੋਂ ਕੇਂਦਰ ਸਰਕਾਰ ਪਛੜਿਆ ਜ਼ਿਲ੍ਹਾ ਕਰਾਰ ਦੇ ਦਿ ਹੈ। ਇਹ ਜਾਣਕਾਰੀ ਦਿੰਦੇ ਹੋਏ ਸੀ. ਸਿਰਸਾ ਸ੍ਰੀ ਮਾਨਿਕ ਸੋਨਵਨੇ ਨੇ ਦਸਿਆ ਕਿ ਸਿ ਜੋ ਕਿ ਹਰਿਆਣੇ ਵਿਚ ਕਪਾਹ ਨਰਮਾ ਉਤਪਾਦਨ ਕਰਨ ਵਿਚ ਪ ਨੰਬਰ ਤੇ ਹੈ ਹੁਣ ਉਦਯੋਗਿਕ ਵੀ ਕਾਫੀ ਤਰੱਕੀ ਕਰੇਗਾ।

# ਪ੍ਰਤੀਕ੍ਰਿਆ

ਵਰਿਆਮ ਦਾ ਫਰਵਰੀ ਅੰਕ ਮਿਲਿਆ । ਇਸ ਅੰਕ ਨੂੰ ਸੰਪੂਰਨ ਕਰਨ ਲਈ ਆਪ ਨੇ ਜਿਸ ਮਿਹਨਤ ਤੇ ਲਗਨ ਨਾਲ ਦਿਨ ਰਾਤ ਇਕ ਕਰਕੇ ਕੰਮ ਕੀਤਾ ਹੈ । ਉਹਦੀ ਜਿੰਨੀ ਵੀ ਸਲਾਘਾ ਕੀਤੀ ਜਾਵੇ ਥੋੜ੍ਹੀ ਹੈ । ਅਜੇਹੀਆਂ ਦੁਰਲੱਭ ਰਚਨਾਵਾਂ ਨੂੰ ਇਕ ਥਾਂ ਇਕੱਤਰ ਕਰਕੇ ਤੁਸੀਂ ਪਾਠਕਾਂ ਦੇ ਗਿਆਨ ਵਿਚ ਵਾਧਾ ਕੀਤਾ ਹੈ ।

ਪ੍ਰੀਤਮ ਸਿੰਘ
ਨਵਯੁਗ ਪ੍ਰੈਸ ਦਿੱਲੀ

—o—

ਆਪ ਦਾ ਫਰਵਰੀ ਵਾਲਾ 'ਵਰਿਆਮ' ਇਤਿਹਾਸਕ ਜਾਣਕਾਰੀ ਦੇਣ ਵਿਚ ਕਾਫੀ ਵਰਿਆਮ ਰਿਹਾ ਹੈ। ਸਹੀ ਇਤਿਹਾਸ ਕਈ ਵਾਰ ਭੁਲੇਖਿਆਂ ਦੇ ਕੜ ਤੋੜ ਸਕਦਾ ਹੈ ਅਤੇ ਸੱਚ ਦਾ ਪਰਕਾਸ਼ ਕਰ ਸਕਦਾ ਹੈ ।

ਮੱਖਣ ਸਿੰਘ ਮਰਗਿੰਦ
ਪ੍ਰਧਾਨ ਇੰਟਰਨੈਸ਼ਨਲ ਪੰਜਾਬੀ
ਸਾਹਿਤ ਸਭਾ ਯੂ.ਕੇ. (ਲੰਡਨ)

—o—

ਵਰਿਆਮ ਨੂੰ ਅਸੀਂ ਬੜੀ ਉਤਸੁਕਤਾ ਨਾਲ ਉਡੀਕਦੇ ਰਹਿੰਦੇ ਹਾਂ । ਤੁਹਾਡਾ ਆਰਟੀਕਲ ਤੇ ਬੀਤੇ ਦੀਆਂ ਪੈੜਾਂ ਪੜ੍ਹਕੇ ਬੜੀ ਖੁਸ਼ੀ ਹੁੰਦੀ ਹੈ ।

ਇਕ ਵਾਰੀ ਆਪ ਜੀ ਨੇ ਸੰਖਿਪਤ ਜਿਹਾ ਜੀਵਨ ਲਿਖਿਆ ਸੀ ਜਥੇਦਾਰ ਨਿਰੰਜਨ ਸਿੰਘ ਹੁਰਾਂ ਦਾ ਬਹੁਤ ਚੰਗਾ ਲਗਾ ਸੀ। ਇਸੇ ਤਰ੍ਹਾਂ ਮੇਰੇ ਖਿਆਲ ਵਿਚ ਜੇ ਤੁਸੀਂ ਚੰਗਾ ਸਮਝੋ ਤਾਂ ਸੰਤ ਗਿਆਨ ਸਿੰਘ ਜੀ ਜਥੇਦਾਰ ਹੁਰਾਂ ਦੇ ਜੀਵਨ ਦੀਆਂ ਵੀ ਬਹੁਤ ਪ੍ਰੇਰਨਾਦਾਇਕ ਘਟਨਾਵਾਂ ਹਨ ਤੇ ਪ੍ਰਭਾਵਸ਼ਾਲੀ ਉਹਨਾਂ ਦਾ ਵਿਅਕਤੀਤਵ ਹੈ। ਉਹ ਵੀ ਲਿਖੋ......

ਹਰਬੰਸ ਸਿੰਘ ਦੋਗੀ
ਔਰੰਗਾਬਾਦ

—o—

ਆਪ ਦਾ ਵਰਿਆਮ ਹਰ ਮਹੀਨੇ ਪੜ੍ਹਦੇ ਹਾਂ ਜੋ ਕਿ ਜ਼ਿੰਦਗੀ ਦਾ ਇਕ ਹਿਸਾ ਬਣ ਚੁਕਾ ਹੈ। ਹਰ ਮਹੀਨੇ ਇਸ ਦੀ ਬੜੀ ਬੇਚੈਨੀ ਨਾਲ ਇੰਤਜ਼ਾਰ ਕਰਦੀ ਹਾਂ। ਬੀਤੇ ਦੀਆਂ ਪੈੜਾਂ ਤੇ ਇਕ ਵਾਰ ਸਤਿਗੁਰੂ ਜੀ ਦੇ ਦਰਸ਼ਨ ਘਰ ਬੈਠਿਆਂ ਹੀ ਕਰਵਾ ਦਿੰਦੀਆਂ ਨੇ । ਕਵੀ ਹੁਰਾਂ ਨੂੰ ਰੱਬ ਵਡੀ ਉਮਰ ਦੇਵੇ ਤੇ ਇਹ ਹਮੇਸ਼ਾਂ ਹੀ ਲਿਖਦੇ ਰਹਿਣ ਤੇ ਤੁਹਾਡਾ ਵਰਿਆਮ ਚੜ੍ਹਦੀਆਂ ਕਲਾ ਵਿਚ ਜਾਵੇ ਤੇ ਹਮੇਸ਼ਾ ਇਸ ਨੂੰ ਛਾਪਦੇ ਰਹੋ । ਹੋਰ ਕਹਾਣੀ ਗ਼ਜ਼ਲ ਕਵਿਤਾ ਲੇਖ ਤੇ ਅਨੇਕਾਂ ਦੁਨੀਆਂ ਦਾਰ ਜਾਣਕਾਰੀ ਵਧਾਉਣ ਵਾਲੀਆਂ ਚੀਜ਼ਾਂ ਤੁਸੀਂ ਵਰਿਆਮ ਵਿਚ ਛਾਪਦੇ ਹੋ ਮੈਂ ਕੀ ਲਿਖਾਂ ਤੇ ਕਿਵੇਂ ਲਿਖਾਂ । ਸਮਝ ਨਹੀਂ ਆਉਂਦੀ ਬਸ ਵਰਿਆਮ ਤੇ ਜਾਨ ਤੋਂ ਪਿਆਰਾ ਹੈ । ਇਕੋ ਦਿਨ ਤੇ ਇਕੋ ਸਾਹ ਸਾਰਾ ਵਰਿਆਮ ਪੜ੍ਹ ਜਾਈਦਾ ਹੈ ਤੇ ਫੇਰ ਮਹੀਨਾ ਉਡੀਕ ਕਰਨੀ ਪੈਂਦੀ ਹੈ । ਹਰ ਹੋਲੇ ਮਹੱਲੇ ਦੀ ਜਾਣਕਾਰੀ ਇਵੇਂ ਹੋ ਜਾਂਦੀ ਹੈ ਜਿਵੇਂ ਦੁਬਾਰਾ ਮੇਲਾ ਵੇਖ ਲਿਆ ਹੋਵੇ...ਖਾਸ ਕਰਕੇ ਦਿਲੀ ਦਾ ਹੋਲਾ ਪੜ੍ਹਕੇ ਮੈਨੂੰ ਇਕ ਵਾਰੀ ਫਿਰ ਇੰਜ ਜਾਪਿਆ ਜਿਵੇਂ ਮੈਂ ਹੋਲੇ ਵਿਚ ਬੈਠੀ ਹੋਵਾਂ ਕਿਉਂਕਿ ਦਿਲੀ ਦੇ ਦਰਸ਼ਕ ਹੋਣ ਕਰਕੇ ਕੰਮ ਦੀ ਜ਼ੁੰਮੇਵਾਰੀ ਸੀ ਤੇ ਹੋਲਾ ਪੂਰਾ ਨਹੀਂ ਵੇਖਿਆ ਗਿਆ ਪਰ ਵਰਿਆਮ ਨੇ ਵਿਖਾ ਦਿਤਾ ਹੈ । ਇਕ ਗਲਤੀ ਹੋਈ ਹੈ ਤੁਹਾਡੀ ਰਿਪੋਰਟ ਵਿਚ । ਜਦੋਂ ਕਿ ੪੫ ਅਨੰਦ ਕਾਰਜ ਇਕ ਲੜਕੇ ਦੇ ਨਾ ਆਣ ਕਰਕੇ ਲੜਕੀ ਬੈਠੀ ਰਹੀ । ਬਾਅਦ ਵਿਚ ਸੱਚੇ ਪਾਤਸ਼ਾਹ ਜੀ ਕ੍ਰਿਪਾ ਕੀਤੀ ਤੇ ਹੋਰ ਲੜਕੇ ਨਾਲ ਅਨੰਦ ਕਾਰਜ ਕਰਵਾ ਦਿਤਾ ਜੋ ਤੁਸਾਂ ਇਸ ਦੇ ਉਲਟ ਲਿਖਿਆ ਹੈ ਭੁਲ ਸੁਧਾਰੋ ।......

ਸੁਰਿੰਦਰ ਕੌਰ
੬ ਬੀ/੧੩ ਰਮੇਸ਼ ਨਗਰ
ਨਵੀਂ ਦਿਲੀ ।

—o—

'ਵਰਿਆਮ' ਅਪਰੈਲ ਦਾ ਪੜ੍ਹਿਆ ਜਿਸ ਵਿਚ ਦਿਲੀ ਦੇ ਹੋਲੇ ਦਾ ਨਜ਼ਾਰਾ ਲਿਖਿਆ ਸੀ ਜਿਸ ਨੂੰ ਪੜ੍ਹਕੇ ਲੋਕਾਂ ਤੇ ਬੜਾ ਪ੍ਰਭਾਵ ਪਿਆ । ਅਸੀਂ ਵਰਿਆਮ ਅਖਬਾਰ ਮੰਡੀ ਡਬਵਾਲੀ ਕਈ ਸੱਜਣਾਂ ਨੂੰ ਪੜ੍ਹਾਉਂਦੇ ਹਾਂ.......

ਬਹਾਦਰ ਸਿੰਘ ਕੂਕਾ
ਪੰਜਾਬ ਸਿੰਧ ਬੈਂਕ ਮੰਡੀ ਡੱਬਵਾਲੀ

—o—

ਵਰਿਆਮ ਬਾਰੇ ਹੁਣ ਬੜੇ ਬੜੀ ਪ੍ਰਸ਼ੰਸਾ ਹੋ ਰਹੀ ਹੈ । ਸੱਚੇ ਪਾਤਸ਼ਾਹ ਵਰਿਆਮ ਨੂੰ ਚੜ੍ਹਦੀਆਂ ਕਲਾਵਿਚ ਰਖੇ ।

ਮਾਸਟਰ ਨਿਹਾਲ ਸਿੰਘ
ਦਿਲੀ।

—o—

ਪਿਛਲੇ ਛੇ ਸੱਤ ਸਾਲਾਂ ਤੋਂ ਮੈਂ 'ਵਰਿਆਮ' ਲਗਾਤਾਰ ਪੜ੍ਹਦਾ ਆ ਰਿਹਾ ਹੈ। ਵਰਿਆਮ ਵਿਚਲੇ ਲੇਖਾਂ, ਕਹਾਣੀਆਂ, ਕਵਿਤਾਵਾਂ, ਸੰਪਾਦਕੀ ਦਾ ਸੁਆਦ ਅਨੋਖਾ ਹੀ ਹੁੰਦਾ ਹੈ। ਖਾਸ ਕਰਕੇ "ਬੀਤੇ ਦੀਆਂ ਪੈੜਾਂ" ਪੜ੍ਹਨ ਨਾਲ ਬੜਾ ਅਨੰਦ ਪ੍ਰਾਪਤ ਹੁੰਦਾ ਹੈ। ਮਹਿਸੂਸ ਹੋਣ ਲਗਦਾ ਹੈ ਅਸੀਂ ਸਤਿਗੁਰੂ ਜੀ ਦੇ ਇਹਦ ਗਿਰਦ ਚੱਕਰ ਕੱਟ ਰਹੇ ਹਾਂ। ਨਾਮਧਾਰੀ ਪੰਥ ਨਾਲ ਸਬੰਧਿਤ ਹੋਲੇ-ਮਹੱਲੇ, ਮੇਲਿਆਂ, ਜਥੇਦਾਰਾਂ ਦੇ ਦੌਰਿਆਂ ਦਾ ਅਨੰਦ ਘਰ ਬੈਠੇ ਪ੍ਰਾਪਤ ਹੋ ਜਾਂਦਾ ਹੈ।

"ਵਰਿਆਮ" ਨੂੰ ਏਨੀਆਂ ਮੁਸ਼ਕਲਾਂ ਵਿਚ ਚਾਲੂ ਰਖਣਾ ਆਪ ਜੀ ਦੀ ਹਿੰਮਤ ਦਾ ਪਰਤਖ ਸਬੂਤ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਹੈ ਆਪ ਜੀ ਨੂੰ ਹੋਰ ਬਲ ਬਖਸ਼ਣ। 'ਵਰਿਆਮ' ਹਮੇਸ਼ਾ ਚੜ੍ਹਦੀਆਂ ਕਲਾਂ ਵਿਚ ਰਹੇ।

ਜੰਗਾ ਸਿੰਘ ਨਾਮਧਾਰੀ
ਸ਼ਾਹਪੁਰ—ਨਵੀਂ ਦਿੱਲੀ

—o—

ਵਰਿਆਮ ਤੋਂ ਨਾਮਧਾਰੀ ਸਾਹਿਤ, ਨਾਮਧਾਰੀ ਪੰਥ ਅਤੇ ਹੋਰ ਸਾਹਿਤਕ ਜਾਣਕਾਰੀ ਮਿਲਣ ਕਾਰਨ ਇਸ ਦੀ ਉਡੀਕ ਹਰ ਮਹੀਨੇ ਰਹਿੰਦੀ ਹੈ।

ਸੁਖਰਾਜ ਸਿੰਘ
ਰਾਮਜ਼ਾ (ਯੂ.ਪੀ.)

---

## ਭਾਰਤ—ਜਾਪਾਨ ਸੰਗੀਤ ਵਰਕਸ਼ਾਪ

ਕਲਕੱਤਾ ਵਿਚ ੧੦ ਅਪਰੈਲ ਨੂੰ ਭਾਰਤ ਅਤੇ ਜਾਪਾਨ ਦੇ ਸੰਗੀਤਕਾਰਾਂ ਦੀ ਮਿਲਵੀਂ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਇਸ ਅਵਸਰ ਤੇ ਇਕ ਦੂਜੇ ਦੇ ਰਾਗ ਤਾਲ ਨੂੰ ਦਸਣ ਪੁਛਣ ਅਤੇ ਸਮਝਣ ਵਾਸਤੇ ਕਾਰਜ ਕਰਮ ਹੋਏ।

ਭਾਰਤ ਦੇ ਮਸ਼ਹੂਰ ਸਿਤਾਰ ਨਿਵਾਜ਼ ਉਸਤਾਦ ਇਮਰਤ ਖਾਂ ਸਾਹਿਬ ਨੇ ਸਿਤਾਰ, ਸੁਰਬਹਾਰ ਅਤੇ ਤਬਲੇ ਉਤੇ ਭਾਰਤੀ ਰਾਗਾਂ ਅਤੇ ਤਾਲਾਂ ਦੀ ਅਮਲੀ ਜਾਣਕਾਰੀ ਦਿਤੀ। ਇਵੇਂ ਹੀ ਜਾਪਾਨੀ ਕਲਾਕਾਰਾਂ ਨੇ ਜਾਪਾਨ ਦੇ ਸੰਗੀਤ ਬਾਰੇ ਵਾਕਫੀਅਤ ਦਿਤੀ ਅਤੇ ਪ੍ਰੋਗਰਾਮ ਪੇਸ਼ ਕੀਤਾ। ਇਸ ਸਾਰੇ ਪ੍ਰੋਗਰਾਮ ਉਤੇ ਸੰਗੀਤ ਦੇ ਮਹਾਨ ਪਾਰਖੂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਦਿਆ ਗਿਆ ਸੀ। ਪਖਾਵਜ ਦੇ ਪ੍ਰੋਗਰਾਮ ਵਿਚ ਨਾਮਧਾਰੀ ਕਲਾਕਾਰਾਂ ਨੇ ਪੰਡਿਤ ਕਿਸ਼ਨ ਮਹਾਰਾਜ ਦੇ ਮਸ਼ਹੂਰ ਸ਼ਾਗਿਰਦ ਸੁਖਵਿੰਦਰ ਸਿੰਘ ਪਿੰਕੀ ਨੇ ਝਪ ਤਾਲ, ਇਕ ਤਾਲ, ਰੂਪਕ, ਤਿੰਨ ਤਾਲ ਆਦਿ ਤਾਲਾਂ ਦਾ ਸੁੰਦਰ ਪ੍ਰਦਰਸ਼ਨ ਕੀਤਾ ਅਤੇ ਦੋਹਾਂ ਦੇਸ਼ਾਂ ਦੇ ਵ ਵਡੇ ਕਲਾਕਾਰਾਂ ਤੋਂ ਪ੍ਰਸੰਸਾ ਪ੍ਰਾਪਤ ਕੀਤੀ। ਸੰਗੀਤ ਖੇ ਵਿਚ ਸਤਿਗੁਰੂ ਜੀ ਦੇ ਯੋਗਦਾਨ ਤੋਂ ਵੀ ਲੋਕ ਪ੍ਰੇਰਿਤ ਹੋਏ। ਅਜੇਹੀ ਇਕ ਵਰਕਸ਼ਾਪ ਜਾਪਾਨ ਵਿਚ ਵੀ ਆਯੋਜਿ ਕਰਨ ਦਾ ਪ੍ਰੋਗਰਾਮ ਹੈ।

---



ਸਮਰਾਲਾ ਦੇ ਮਸ਼ਹੂਰ ਵਿਅਕਤੀ ਸੰਤ ਮਲ ਸਿੰਘ ਜੀ (ਇੰਦਰ ਸਿੰਘ ਮਲ ਸਿੰਘ ਫਰਮ) ਜੀ ਪਿਛਲੇ ਦਿਨੀਂ ਸਦੀਵ ਵਿਛੋੜਾ ਦੇ ਗਏ। ਉਹਨਾਂ ਦੇ ਸਪੁੱਤਰਾਂ ਸਪੁਤਰਾਂ ਸ: ਫਤ ਸਿੰਘ ਅਤੇ ਭਰਾਵਾਂ ਵਲੋਂ ੨੯ ਮਈ ਨੂੰ ਦਾਣਾ ਮੰ ਸਮਰਾਲਾ ਵਿਚ ਸੰਤ ਮਲ ਸਿੰਘ ਜੀ ਦੀ ਜੋਤ ਆਤ ਨਮਿਤ ਭੋਗ ਸਮੇਂ ਬਹੁਤ ਵਡਾ ਸਮਾਰਮ ਕੀਤਾ ਗਿਆ ਜਿਸ ਵਿਚ ਸ੍ਰੀ ਭੈਣੀ ਸਾਹਿਬ ਦੇ ਸੰਗੀਤ ਵਿਦਿਆਰਥੀ ਜਥੇਦਾਰ ਗੁਰਦੀਪ ਸਿੰਘ, ਜਥੇਦਾਰ ਬਲਕਾਰ ਸਿੰਘ, ਸੰ ਜੀਵਨ ਸਿੰਘ ਕਵੀਸਰ ਪੰਡਤ ਗੋਪਾਲ ਸਿੰਘ ਜੀ, ਦ ਖਜਾਨ ਸਿੰਘ ਹਰਬੰਸ ਸਿੰਘ ਆਦਿ ਨੇ ਕੀਰਤਨ ਕੀਤਾ। ਸੂਬਾ ਓਜੇ ਸਿੰਘ ਜੀ ਵਲੋਂ ਸ: ਫਤਹਿ ਸਿੰਘ ਜੀ ਨੂੰ ਦਸਤ ਬਖਸ਼ਿਸ਼ ਕੀਤੀ ਗਈ। ਹਜਾਰਾਂ ਦੀ ਤਾਦਾਦ ਵਿਚ ਇਕ ਸੰਗਤਾਂ ਨੂੰ ਅਤੁਟ ਗੁਰੂ ਕੇ ਲੰਗਰ ਦੁਧ ਅਤੇ ਸ਼ਰਬਤ ਦ ਸੇਵਾ ਕੀਤੀ ਗਈ। ਵਰਿਆਮ ਵਾਸਤੇ ਇਕ ਸੌ ਰ ਸਹਿਯੋਗ ਦਿਤਾ ਗਿਆ। ਸੁਰਿੰਦਰ ਸਿੰਘ ਲੁਧਿਆ ਜਥੇਦਾਰ ਨਿਰੰਜਨ ਸਿੰਘ ਕੰਗ, ਦਲੀਪ ਸਿੰਘ ਸਿਰੀਖ ਅਤੇ ਹੋਰ ਉਘੇ ਸਜਨਾਂ ਨੇ ਵੀ ਹਾਜ਼ਰੀ ਭਰੀ।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**PLEASE CONTACT**

Phones : Office : 258411
" : 250345
Resi. : 213054

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. NW/JL—253 MONTHLY WARIAM June 1985
Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Monthly WARIAM, Ladowali Road, Jalandhar-144001.